ਸਾਲ ਪੰਦਰਵਾਂ, ਮਹੀਨਾ **ਜੂਨ**, 2009

ਫਾਉਂਡਰ ਚੇਅਰਮੈਨ

**ਸ੍ਰੀ ਮਾਨ ਸੰਤ ਵਰਿਆਮ ਸਿੰਘ ਜੀ ਮਹਾਰਾਜ**

ਚੇਅਰਪਰਸਨ

**ਬੀਬੀ ਰਣਜੀਤ ਕੌਰ ਜੀ ਰਤਵਾੜਾ ਸਾਹਿਬ**

**SUBSCRIPTION FOREIGN (ਵਿਦੇਸ਼)**

| | Annual | Life |
|---|---|---|
| **U.S.A.** | **50** US$ | **500** US$ |
| U.K. | **30** £ | **300** £ |
| Aus. | **80** $ | **800** $ |
| Europ | **50** Euro | **500** Euro |


Postal Address for 'ATAM MARG' Enquiry, Money Order, Cheque, Draft & correspondence
V.G.R.M Charitable Trust
Gurdwara Ishar Parkash, Ratwara Sahib (Near Chandigarh) P.O. Mullanpur Garibdas, Teh. Kharar, Distt. S.A.S. Nagar (Mohali) 140901 Pb.India.

Office 'Atam Marg' Ph. No. - **0160-2255002**, Fax.**2255009**, , Mobile - *9417214391,79*


**FOREIGN (ਵਿਦੇਸ਼) CONTACT NO.**


U.S.A. - Baba Satnam Singh ji Atwal
Phone and Fax : 408-263-1844
Bhai Kuldeep Singh Sher Gill
Phone : 408-230-8319
**Canada - Bhai Sarmukh Singh Pannu** Ph - **604-433-0408**
**Bibi Sukhvinder Kaur Bains** Phone : 403-270-3387
**Bhai Tarsem Singh Bains** Ph - **604-599-5000**
Mobile - **00604-862-9525**, Fax - **604-599-6000**
**England - Bibi Gurbax Kaur /Jagtar Singh Jagi**
Phone : 0121-200-2818
Fax : 0121-200-2879, **Raj Mobile** : 07968734058
**Australia - Bhai Jiwan Singh ji**
Phone : 03-943-65865, Fax : 03-943-65867

**For more information please visit us on internet at:-**
**Email : atammarg@glide.net.in**
http:# www.ratwarasahib.org, http # www.ratwarasahibmedia.org





ਪ੍ਰਿੰਟਰ, ਪਬਲਿਸ਼ਰ ਤੇ ਐਡੀਟਰ ਬਾਬਾ ਹਰਪਾਲ ਸਿੰਘ ਰਤਵਾੜਾ ਸਾਹਿਬ ਨੇ 'ਆਤਮ ਮਾਰਗ' ਜੈ ਆਫਸੈਟ ਪ੍ਰਿੰਟਰਜ਼, 905 ਇੰਡਸਟਰੀਅਲ ਏਰੀਆ, ਫੇਜ਼-2, ਚੰਡੀਗੜ੍ਹ ਤੋਂ ਛਪਵਾ ਕੇ ਮੁੱਖ ਦਫਤਰ 'ਆਤਮ ਮਾਰਗ', ਰਤਵਾੜਾ ਸਾਹਿਬ, ਡਾਕਖਾਨਾ ਮੁਲਾਂਪੁਰ ਗਰੀਬਦਾਸ, ਤਹਿਸੀਲ ਖਰੜ, ਜ਼ਿਲਾ ਐਸ.ਏ.ਐਸ ਨਗਰ (ਮੋਹਾਲੀ) ਪੰਜਾਬ ਤੋਂ ਪ੍ਰਕਾਸ਼ਿਤ ਕੀਤਾ।


## ਤਤਕਰਾ



**SUBSCRIPTION - ਚੰਦਾ - (ਦੇਸ਼)**

| ਸਾਲਾਨਾ | ਜੀਵਨ ਕਾਲ | ਫੀ ਕਾਪੀ |
|---|---|---|
| 200/- | 2000/- | 20/- |
| 280/- | 2080/- | (For outstation cheques) |

**ਸੰਪਰਕ ਨੰ. ਰਤਵਾੜਾ ਸਾਹਿਬ**


ਰਤਵਾੜਾ ਸਾਹਿਬ 0160-2255001
ਗੁ. ਰਤਵਾੜਾ ਸਾਹਿਬ ਵਿਖੇ ਅਖੰਡਪਾਠ ਬੁਕਿੰਗ ਸਬੰਧੀ - 9417214386
ਪਰਮ ਸਤਿਕਾਰ ਯੋਗ ਬੀਜੀ 9417214381
ਬਾਬਾ ਹਰਪਾਲ ਸਿੰਘ ਜੀ ਰਤਵਾੜਾ ਸਾਹਿਬ - 9417214378
ਜਥੇਦਾਰ ਅਮਰੀਕ ਸਿੰਘ ਖੇਤੀਬਾੜੀ ਇੰਚਾਰਜ 9417214383
ਜਰਨਲ - 9417214384, ਬੀ ਐਡ ਕਾਲਜ - 9417214382
ਬਾਬਾ ਰਾਜਿੰਦਰ ਸਿੰਘ ਸ੍ਰੀ ਮਾਨ ਲੰਗਰ 9417214380
ਆਡੀਓ ਵੀਡੀਓ ਲਾਇਬ੍ਰੇਰੀ 9872814385, 9417214385
ਅਖੰਡਪਾਠ ਬੁਕਿੰਗ 9417214386
ਗੁਰੂ ਗੋਬਿੰਦ ਸਿੰਘ ਵਿਦਿਆ ਮੰਦਰ ਰਤਵਾੜਾ ਸਾਹਿਬ 0160-2255003
ਸੰਤ ਵਰਿਆਮ ਸਿੰਘ ਮੈਮੋਰੀਅਲ ਪਬਲਿਕ ਸਕੂਲ 0160-2255004


**ਅੰਮ੍ਰਿਤ ਬਾਣੀ ਸਕਾਈ ਟੀ.ਵੀ. ਸੈਟੇਲਾਈਟ ਚੈਨਲ 0176 ਤੇ ਸੰਤ ਮਹਾਰਾਜ ਸੰਤ ਬਾਬਾ ਵਰਿਆਮ ਸਿੰਘ ਜੀ ਰਤਵਾੜਾ ਸਾਹਿਬ ਵਾਲਿਆਂ ਦਾ ਕੀਰਤਨ ਨਿਮਨ ਅਨੁਸਾਰ ਹੈ -**

ਐਤਵਾਰ ਸਵੇਰੇ 10.00 ਵਜੇ ਤੋਂ 11.00 ਵਜੇ ਤੱਕ
ਸੋਮਵਾਰ ਸ਼ਾਮ 7.00 ਵਜੇ ਤੋਂ ਸ਼ਾਮ 8.00 ਵਜੇ ਤੱਕ
ਯੂ.ਕੇ. ਸਮੇਂ ਅਨੁਸਾਰ ਸੁਣਿਆ ਜਾ ਸਕਦਾ ਹੈ।

ਬਾਬਾ ਜੀ ਦੇ ਕੀਰਤਨ ਨੂੰ ਪੂਰੇ ਵਿਸ਼ਵ ਵਿਚ www.amritbani.com ਤੋਂ ਸੁਣਿਆ ਜਾ ਸਕਦਾ ਹੈ। ਆਪਣਾ ਸਮਾਂ ਯੂ.ਕੇ. ਸਮੇਂ ਅਨੁਸਾਰ ਨਿਰਧਾਰਤ ਕਰੋ।

ਜਾਰੀ ਕਰਤਾ - ਆਤਮ ਮਾਰਗ ਸਪਿਰਚੂਅਲ ਸਾਇੰਟਿਫਿਕ ਐਜੂਕੇਸ਼ਨਲ ਚੈਰੀਟੇਬਲ ਟਰਸਟ, ਯੂ.ਕੇ.

# ਆਸਾੜ੍ਹ

*ਸੰਤ ਵਰਿਆਮ ਸਿੰਘ ਜੀ*
*ਬਾਨੀ. ਵਿ. ਗੁ. ਰੂਹਾਨੀ. ਮਿਸ਼ਨ।*

*ਸਤਿਨਾਮ ਸ੍ਰੀ ਵਾਹਿਗੁਰੂ*
*ਧੰਨ ਸ੍ਰੀ ਗੁਰੂ ਨਾਨਕ ਦੇਵ ਜੀਓ ਮਹਾਰਾਜ*

*ਡੰਡਉਤਿ ਬੰਦਨ ਅਨਿਕ ਬਾਰ ਸਰਬ ਕਲਾ ਸਮਰਥ॥*
*ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ ॥*
*ਅੰਗ - ੨੫੬*

*ਫਿਰਤ ਫਿਰਤ ਪ੍ਰਭ ਆਇਆ*
*ਪਰਿਆ ਤਉ ਸਰਨਾਇ ॥*
*ਨਾਨਕ ਕੀ ਪ੍ਰਭ ਬੇਨਤੀ ਅਪਨੀ ਭਗਤੀ ਲਾਇ ॥*
*ਅੰਗ - ੨੮੯*

*ਧਾਰਨਾ - ਪ੍ਰਭ ਸਭ ਕਿਛੁ ਤੇਰਾ ਜੀ,*
*ਮੈਂ ਕਿਛੁ ਨਾਹੀ ਮੈਂ ਕਿਛੁ ਨਾਹੀ।*

*ਮੈ ਨਾਹੀ ਪ੍ਰਭ ਸਭੁ ਕਿਛੁ ਤੇਰਾ ॥*
*ਈਘੈ ਨਿਰਗੁਨ ਊਘੈ ਸਰਗੁਨ*
*ਕੇਲ ਕਰਤ ਬਿਚਿ ਸੁਆਮੀ ਮੇਰਾ ॥੧॥ ਰਹਾਉ ॥*
*ਨਗਰ ਮਹਿ ਆਪਿ ਬਾਹਰਿ ਫੁਨਿ ਆਪਨ*
*ਪ੍ਰਭ ਮੇਰੇ ਕੋ ਸਗਲ ਬਸੇਰਾ ॥*
*ਆਪੇ ਹੀ ਰਾਜਨੁ ਆਪੇ ਹੀ ਰਾਇਆ*
*ਕਹ ਕਹ ਠਾਕੁਰੁ ਕਹ ਕਹ ਚੇਰਾ ॥੧॥*
*ਕਾ ਕਉ ਦੁਰਾਉ ਕਾ ਸਿਉ ਬਲਬੰਚਾ*
*ਜਹ ਜਹ ਪੇਖਉ ਤਹ ਤਹ ਨੇਰਾ ॥*
*ਸਾਧ ਮੂਰਤਿ ਗੁਰੁ ਭੇਟਿਓ ਨਾਨਕ*
*ਮਿਲਿ ਸਾਗਰ ਬੂੰਦ ਨਹੀ ਅਨ ਹੇਰਾ ॥*
*ਅੰਗ - ੮੨੭*

*ਧਾਰਨਾ - ਖੇਲੇ ਸੁਆਮੀ ਮੇਰਾ ਨਿਰਗੁਨ ਹੋ ਕੇ,*
*ਸਰਗੁਨ ਹੋ ਕੇ।*

ਸਾਧਸੰਗਤ ਜੀ! ਗੱਜ ਕੇ ਬੋਲਣਾ, ਸਤਿਨਾਮ ਸ੍ਰੀ ਵਾਹਿਗੁਰੂ। ਕਾਰੋਬਾਰ ਸੰਕੋਚਦੇ ਹੋਏ ਆਪ ਗੁਰੂ ਦਰਬਾਰ ਵਿੱਚ ਪਹੁੰਚੇ ਓਂ। ਸਾਡੀ ਸੰਸਕ੍ਰਿਤੀ ਦੇ ਵਿੱਚ ਜਦੋਂ ਨਵਾਂ ਮਹੀਨਾ ਚੜ੍ਹਦਾ ਹੈ, ਉਸ ਦਿਨ ਐਸਾ ਰਿਵਾਜ ਚਲਿਆ ਹੋਇਆ ਹੈ ਕਿ ਇਹ ਮਹੀਨਾ ਸਾਨੂੰ ਸੁੱਖਾਂ ਦਾ ਪ੍ਰਾਪਤ ਹੋਵੇ। ਇਹਦੇ ਵਿੱਚ ਜੋ ਵਿਘਨ ਆਉਂਦੇ ਨੇ, ਉਹ ਹਟ ਜਾਣ। ਸਾਡੇ ਜਿਹੜੇ ਕਰਮਾਂ ਦੇ ਲੇਖ ਨੇ, ਉਹ ਕੁਛ ਮੱਧਮ ਪੈ ਜਾਣ। ਨਰਮ ਹੋ ਜਾਣ, ਉਹਦੇ ਵਾਸਤੇ ਐਸਾ ਵਿਸ਼ਵਾਸ਼ ਤੁਰਿਆ ਆ ਰਿਹਾ ਹੈ ਕਿ ਮਹੀਨੇ ਦੇ ਸ਼ੁਰੂ ਵਿੱਚ ਪਹਿਲੇ ਹੀ ਦਿਨ, ਪ੍ਰਾਤਯਕਾਲ, ਪਿੰਡ ਦੇ ਵਿੱਚ ਜਾਂ ਸ਼ਹਿਰ ਦੇ ਵਿੱਚ ਕੋਈ ਸ੍ਰੇਸ਼ਟ ਪੁਰਖ ਹੁੰਦਾ, ਉਸ ਦੇ ਪਾਸ ਨਮਸਕਾਰ ਜਾ ਕੇ ਕਰਨੀ, ਭੇਟਾ ਰੱਖਣੀ, ਉਸ ਵੇਲੇ ਬੇਨਤੀ ਕਰਨੀ ਕਿ ਮਹਾਂਪੁਰਸ਼ੋ! ਨਵਾਂ ਮਹੀਨਾ ਚੜ੍ਹ ਗਿਆ, ਅਸੀਂ ਤੁਹਾਡੇ ਮੁਖਾਰਬਿੰਦ ਤੋਂ ਮਹੀਨੇ ਦਾ ਨਾਮ ਸੁਣਨਾ ਚਾਹੁੰਦੇ ਹਾਂ। ਇਸ ਤਰ੍ਹਾਂ ਹੀ ਖਿਆਲ ਸੀ ਕਿ ਜੇ ਆਮ ਆਦਮੀ ਦਸਦਾ ਹੈ ਉਸਨੂੰ ਸੁਣਨ ਨੂੰ ਤਿਆਰ ਨਹੀਂ ਸੀ ਹੁੰਦੇ, ਅੰਦਰ ਖਾਸ ਇਹ ਨਿਸ਼ਚਾ ਹੁੰਦਾ ਕਿ ਮਹਾਂਪੁਰਸ਼ਾਂ ਤੋਂ ਕੁਛ ਸਰਵਣ ਕਰਨਾ ਹੈ। ਨਿਹਚੇ ਬਣੇ ਨੂੰ ਕੋਈ ਹਟਾ ਨਹੀਂ ਸੀ ਸਕਦਾ। ਸਮਾਂ ਤੁਰਦਾ ਹੈ ਉਹਦੇ ਵਿੱਚ ਇਹ ਨਿਸ਼ਚੇ ਵੀ ਨਾਲ ਜਾਂਦੇ ਨੇ, ਅੱਛਾ ਹੈ ਕਿ ਜੇ ਇਹ ਭਾਵਨਾ ਜਾਗ ਜਾਵੇ ਕਿ ਕਿਸੇ ਮਹਾਂਪੁਰਸ਼ ਦੇ ਮੁਖ ਤੋਂ ਅਸੀਂ ਮਹੀਨੇ ਦਾ ਨਾਮ ਸੁਣਨਾ ਹੈ। ਜੇ ਉਹ ਨਹੀਂ ਸੁਣ ਸਕੇ, ਜੇ ਜ਼ਰਾ ਕੁ ਵੀ ਵਿਘਨ ਆ ਗਿਆ, ਜਾਂ ਬੱਚਾ ਕੋਈ ਬੀਮਾਰ ਹੋ ਗਿਆ ਜਾਂ ਕਿਸੇ ਦੀ ਮੱਝ ਨੇ ਦੁੱਧ ਨਾ ਦਿੱਤਾ, ਖੇਤੀ ਦੇ ਵਿੱਚ ਕੋਈ ਨੁਕਸ ਪੈ ਗਿਆ ਤਾਂ ਇਹ ਗਿਣਿਆ ਜਾਂਦਾ ਸੀ ਕਿ ਇਹ ਮਹੀਨਾ ਮੈਨੂੰ ਸ਼ੁਭ ਨਹੀਂ ਹੈ, ਕਿਉਂਕਿ ਮੈਂ ਮਹਾਂਪੁਰਸ਼ਾਂ ਦੇ ਮੁਖਾਰਬਿੰਦ ਤੋਂ ਮਹੀਨੇ ਦਾ ਨਾਮ ਨਹੀਂ ਸੁਣਿਆ। ਇਸ ਭਾਵਨਾ ਨਾਲ ਇਕੱਠੇ ਹੁੰਦੇ ਸੀ, ਸੰਗਰਾਂਦ ਨੂੰ। ਗੁਰੂ ਮਹਾਰਾਜ ਨੂੰ ਇਸੇ ਕਰਕੇ ਬੇਨਤੀ ਕਰੀ ਗਈ ਸੀ ਕਿ ਪਾਤਸ਼ਾਹ! ਜੋ ਸਾਡੀ ਰੀਤੀ ਚੱਲ ਰਹੀ ਹੈ, ਅਸੀਂ ਪਿੰਡਾਂ 'ਚ ਵੀ ਰਹਿੰਦੇ ਹਾਂ, ਸ਼ਹਿਰਾਂ 'ਚ ਰਹਿੰਦੇ ਹਾਂ, ਤੇ ਅਸੀਂ ਮਹੀਨੇ ਦਾ ਨਾਮ ਸੁਣਨ ਵਾਸਤੇ ਕਿਸੇ ਬਜ਼ੁਰਗ ਕੋਲ, ਕਿਸੇ ਸਾਧੂ ਕੋਲ, ਕਿਸੇ ਵਿਦਵਾਨ ਪਾਸ ਜਾਂਦੇ ਹਾਂ। ਉਹਨੂੰ ਸੁਣ ਕੇ ਸਾਡੇ ਮਨ ਵਿੱਚ ਤਸੱਲੀ ਆ ਜਾਂਦੀ ਹੈ ਕਿ ਮਹੀਨੇ ਦਾ ਨਾਮ ਅਸੀਂ ਉਨ੍ਹਾਂ ਤੋਂ ਸੁਣ ਲਿਆ, ਹੁਣ ਸਾਨੂੰ ਕੋਈ ਵਿਘਨ ਨਹੀਂ ਲਗਣਾ। ਇਹ ਸੋਚ ਕੋਈ ਮਾੜੀ ਗੱਲ ਨਹੀਂ ਸੀ, ਬੜੀ ਅੱਛੀ ਗੱਲ ਸੀ। ਕ੍ਰਿਪਾ ਕਰਕੇ ਐਸਾ ਪ੍ਰਬੰਧ ਕਰੋ ਕਿ ਆਪ ਦੇ ਹੀ ਗੁਰਮੁਖ ਪਿਆਰਿਆਂ ਦੇ ਮੁਖਾਰਬਿੰਦ ਤੋਂ ਅਸੀਂ ਮਹੀਨੇ ਦਾ ਨਾਮ ਸੁਣੀਏ। ਗੁਰੂ ਰੂਪ ਪਾਤਸ਼ਾਹ ਦੇ ਪਾਸ ਜੋ ਸਿੱਖ ਆਉਂਦੇ ਸੀ, ਨਾਮ ਦੀ ਦਾਤ ਪ੍ਰਾਪਤ ਕਰਦੇ ਸੀ, ਉਹ ਕੁਛ ਹੋਰ ਤਰ੍ਹਾਂ ਦੀ ਸੀ ਉਸ ਵੇਲੇ ਅਵਸਥਾ, ਅੱਜਕੱਲ੍ਹ ਵਰਗੀ ਨਹੀਂ ਸੀ। ਗੁਰੂ ਮਹਾਰਾਜ ਜੀ ਜਿਸ ਵਕਤ ਪਾਹੁਲ ਦਿੰਦੇ ਸੀ, ਉਸ ਵੇਲੇ ਸਿੱਖ ਨੂੰ ਕੁਛ ਪ੍ਰੈਕਟੀਕਲੀ ਮਿਲਿਆ ਕਰਦਾ ਸੀ, ਇਹ ਨਹੀਂ ਕਿ ਉਨ੍ਹਾਂ ਨੇ ਕਿ ਵਾਹਿਗੁਰੂ-ਵਾਹਿਗੁਰੂ ਕਹਿ, ਤਾਂ ਜੀ ਮੈਂ ਵਾਹਿਗੁਰੂ-ਵਾਹਿਗੁਰੂ ਕਹਿੰਦਾ ਹਾਂ। ਐਉਂ ਨਹੀਂ ਸੀ। ਗੁਰੂਆਂ ਕੋਲ ਐਨਾ ਸਮਾਂ ਨਹੀਂ ਸੀ ਕਿ ਬਾਰ-ਬਾਰ ਉਸੇ ਸਿੱਖ ਨੂੰ ਮਿਲੀ ਜਾਣ, ਲੱਖਾਂ ਦੀ ਤਦਾਦ 'ਚ ਗੁਰਸਿੱਖ ਸੀ। ਸਾਰੇ ਭਾਰਤ ਵਰਸ਼ ਵਿੱਚੋਂ ਸੀ। ਮਿਲਣਾ ਹੀ ਔਖਾ ਹੋ ਜਾਂਦਾ ਹੈ। ਜਿਨ੍ਹਾਂ ਸੰਤਾਂ ਦੇ ਦੱਸ-ਦੱਸ, ਵੀਹ-ਵੀਹ ਹਜ਼ਾਰ ਸਿੱਖ ਨੇ, ਉਹ ਪ੍ਰੈਕਟੀਕਲੀ ਨਹੀਂ ਮਿਲ ਸਕਦੇ, ਇਕੱਲੇ-ਇਕੱਲੇ ਨੂੰ। ਤੁਸੀਂ ਆਪ ਹੀ ਦੇਖ ਲਓ ਜੇ ਇੱਕ-ਇੱਕ ਮਿੰਟ ਦੇਣ ਲੱਖ ਬੰਦੇ

ਨੂੰ ਕਿੰਨਾ ਚਾਹੀਦਾ ਹੈ। ਉਹ ਸੰਭਵ ਹੀ ਨਹੀਂ ਹੈ ਉਨ੍ਹਾਂ ਨੂੰ ਮਿਲਣਾ। ਉਹ ਪਹਿਲੀ ਵਾਰ ਹੀ ਐਸੀ ਕ੍ਰਿਪਾ ਕਰ ਦਿੰਦੇ ਸੀ ਕਿ ਜਦੋਂ ਨਾਮ ਦੀ ਦਾਤ ਦਿੰਦੇ ਸੀ, ਉਸ ਵੇਲੇ ਦੋ ਚੀਜ਼ਾਂ ਪ੍ਰਤੱਖ ਹੋ ਜਾਇਆ ਕਰਦੀਆਂ ਸੀ। ਇੱਕ ਤਾਂ ਸੁਰਤ ਚੜ੍ਹ ਜਾਂਦੀ ਸੀ ਉਸੇ ਵੇਲੇ, ਸਿੰਘਾਂ 'ਚ ਵੀ ਐਸੀਆਂ ਮਿਸਾਲਾਂ ਨੇ।

ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਅੰਮ੍ਰਿਤ ਛਕਾ ਰਹੇ ਸੀ ਲੁਧਿਆਣੇ ਖਾਲਸਾ ਕਾਲਜ 'ਚ, ਖਾਲਸਾ ਸਕੂਲ ਸੀ ਉਸ ਵੇਲੇ, ਕਾਲਜ ਤਾਂ ਬਾਅਦ ਵਿੱਚ ਬਣਿਆ ਹੈ। ਬਾਪੂ ਜੀ (ਸੰਤ ਮਾਤਾ ਰਣਜੀਤ ਕੌਰ ਜੀ ਰਤਵਾੜਾ ਸਾਹਿਬ ਦੇ ਪਿਤਾ ਜੀ, ਸੰਤ ਹੀਰਾ ਸਿੰਘ ਜੀ) ਵੀ ਉਨ੍ਹਾਂ ਪੰਜ ਪਿਆਰਿਆਂ ਵਿੱਚ ਸੀਗੇ। ਉਹ ਜਦੋਂ ਅੰਮ੍ਰਿਤ ਛਕਾਉਣ ਲੱਗੇ ਤਾਂ ਇੱਕ ਫਲ੍ਹੇਵਾਲ ਦਾ ਲੜਕਾ ਬੈਠਾ ਸੀ, ਜਦੋਂ ਬਾਪੂ ਜੀ ਨੇ ਪੰਜ ਚੂਲੇ ਸੀਸ ਵਿੱਚ ਪਾਏ, ਨੇਤਰਾਂ 'ਚ ਪਾਏ, ਨੇਤਰਾਂ ਦੇ ਵਿੱਚ ਜਦੋਂ ਪੰਦਰਵਾਂ ਚੂਲਾ ਜਾਣਾ ਸੀ, ਕ੍ਰਿਆ ਪੂਰੀ ਹੋ ਜਾਣੀ ਸੀ। ਉਸ ਵੇਲੇ 'ਜਿਸ ਵਕਤ ਆਪ ਜੀ ਨੇ ਕਿਹਾ ਕਹਿ - ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ' ਕਿਹਾ ਤਾਂ ਉਹ ਵਾਹਿਗੁਰੂ ਉਨ੍ਹਾਂ ਦੇ ਮੁਖਾਰਬਿੰਦ ਤੋਂ ਨਿਕਲ ਚੁੱਕਿਆ ਹੈ, ਨਾਮ ਓਹੀ ਹੁੰਦਾ ਹੈ। ਇਹ ਰਿਵਾਜ ਚਲਿਆ ਆਉਂਦਾ ਸੀ ਸਾਡੇ। ਅਸੀਂ ਵਾਹਿਗੁਰੂ ਉੱਚਾ ਨਹੀਂ ਸੀ ਬੋਲਦੇ, ਕੋਈ ਨਹੀਂ ਸੀ ਕਹਿੰਦਾ -

***ਉੱਚਾ ਨਹੀ ਕਹਿਣਾ ਮਨ ਮਹਿ ਰਹਿਣਾ।***

ਰੌਲਾ ਨਹੀਂ ਪਾਉਂਦੇ, ਵਾਹਿਗੁਰੂ-ਵਾਹਿਗੁਰੂ, ਕਿਉਂਕਿ ਅਸੀਂ ਵਾਹਿਗੁਰੂ ਨੂੰ ਅੰਦਰ ਲਿਜਾਉਣਾ ਚਾਹੁੰਦੇ ਸੀ, ਬਾਹਰ ਨਹੀਂ ਸੀ ਲਿਆਉਣਾ ਚਾਹੁੰਦੇ। ਹੁਣ ਉਲਟਾ ਹਿਸਾਬ ਹੈ, ਵਾਜਿਆਂ ਨਾਲ ਗਾ ਕੇ, ਢੋਲਕੀਆਂ ਨਾਲ ਗਾ ਕੇ, ਵੀ ਕਹਿੰਦੇ ਹਾਂ। ਅੰਦਰ ਭਿੱਜਦਾ ਹੀ ਨਹੀਂ ਵਾਹਿਗੁਰੂ, ਬਾਹਰ ਹੀ ਬਾਹਰ ਰਹਿ ਜਾਂਦਾ ਹੈ। ਅੰਦਰ ਨਹੀਂ ਜਾਂਦਾ। ਪਹਿਲੇ ਗੁਰਸਿੱਖ ਜਿਹੜੇ ਸੀ ਉਹ ਐਵੇਂ ਨਹੀਂ ਸੀ ਕਹਿੰਦੇ, ਬਿਲਕੁਲ force (ਸ਼ਕਤੀ ਵਾਲਾ) ਨਾਮ ਦਿੰਦੇ ਸੀ। ਬਾਪੂ ਜੀ ਨੇ ਜਦੋਂ ਕਰਿਆ ਤਾਂ ਉਹ ਬੱਚਾ ਇੱਕ ਦਮ ਸਮਾਧੀ 'ਚ ਚਲਿਆ ਗਿਆ। ਭਾਈ ਰਣਧੀਰ ਸਿੰਘ ਉਨ੍ਹਾਂ ਨੇ ਕਿਹਾ ਕਿ ਕੀ ਗੱਲ? ਕਹਿੰਦੇ ਇਹ ਤਾਂ ਹੁਣ ਅੱਗੇ ਚਲਿਆ ਗਿਆ। ਤਕਰੀਬਨ ੫੬ ਘੰਟੇ ਨੂੰ ਇਹਦੀ ਸੁਰਤ ਹੇਠਾਂ ਆਏਗੀ। ਇੱਕ ਪਾਸੇ ਬਿਠਾ ਦਿੱਤਾ, ਜਦੋਂ ੫੬ ਘੰਟੇ ਲੰਘ ਗਏ, ਅਖੰਡਪਾਠ ਦਾ ਭੋਗ ਪੈ ਗਿਆ, ਕੀਰਤਨ ਹੋ ਰਿਹਾ ਹੈ, ਉਸ ਵੇਲੇ ਬਾਪੂ ਜੀ ਦੇਖ ਰਹੇ ਨੇ ਉਸ ਬੱਚੇ ਵਲ। ਉਹ ਹਿਲਿਆ, ਹਿਲ ਕੇ ਉੱਚਾ ਉੱਠ ਗਿਆ, ਸੰਗਤ ਨਾਲੋਂ। ਲੱਤਾਂ ਖੋਲ੍ਹ ਲਈਆਂ, ਤੈਰਨ ਲਗ ਗਿਆ ਜਿਵੇਂ। ਇਥੇ ਭਾਈ ਰਣਧੀਰ ਸਿੰਘ ਜੀ ਲਿਖਦੇ ਨੇ ਕਿ ਸਾਡੇ ਸੀਸ ਦੇ ਉਤੋਂ ਦੀ ਆ ਕੇ, ਵਾਜਿਆਂ ਦੇ ਉਤੋਂ ਆ ਕੇ, ਗੁਰੂ ਗ੍ਰੰਥ ਸਾਹਿਬ ਜੀ ਦੇ ਅੱਗੇ ਲੰਮਾ ਪੈ ਗਿਆ। ਬਾਪੂ ਜੀ ਕਹਿਣ ਲੱਗੇ ਕਿ ਭਾਈ ਸਾਹਿਬ! ਲਾਵਾਂ ਦਾ ਕੀਰਤਨ ਕਰੋ। ਕਿਉਂਕਿ ਲਾਵਾਂ ਅਸੀਂ ਤਾਂ ਵਿਆਹ ਵਾਸਤੇ ਵਰਤਦੇ ਹਾਂ ਨਾ, ਇਹ ਰੂਹ ਦਾ ਸੰਜੋਗ ਵਾਹਿਗੁਰੂ ਦੇ ਨਾਲ ਹੈ, ਚਾਰ ਅਵਸਥਾ ਦੱਸੀਆਂ ਗਈਆਂ ਨੇ ਲਾਵਾਂ ਵਿੱਚ। ਪਹਿਲੀ 'ਚ ਪ੍ਰਵ੍ਰਿਤੀ ਹੈ, ਇਸ ਤਰ੍ਹਾ ਅਵਸਥਾਵਾਂ ਨੇ ਅੰਦਰਲੀਆਂ। ਅਨਹਦ ਨਾਦ ਦੀ ਅਵਸਥਾ ਹੈ, ਏਕਤਾ ਦੀ ਅਵਸਥਾ ਹੈ। ਕਹਿਣ ਲੱਗੇ, ਤੁਸੀਂ ਲਾਵਾਂ ਦਾ ਕੀਰਤਨ ਕਰੋ, ਇਹਦੀ ਰੂਹ ਸੰਜੋਗ ਮੰਗ ਰਹੀ ਹੈ ਪ੍ਰਮੇਸ਼ਰ ਨਾਲ। ਇੱਕੋ ਵਾਰੀ ਪਹੁੰਚਾ ਦਿਤਾ ਸਾਧਸੰਗਤ ਜੀ। ਬੱਚਾ ਜਦ ਉੱਠਿਆਂ ਤਾਂ ਉਹਦਾ ਪੈਰ ਨਾ ਲੱਗੇ ਜਦ ਉੱਠਿਆ, ਦੀਵਾਨ ਦੀ ਸਮਾਪਤੀ ਹੋਈ, ਧਰਤੀ ਨਾਲ ਲਗ ਗਿਆ। balance ਟੁੱਟ ਗਿਆ ਉਹਦਾ।

ਗੁਰੂ ਸਾਹਿਬ ਨੂੰ ਜਦੋਂ ਕਿ ੨੫੦ ਸੌ ਸਾਲ ਹੋ ਚੁੱਕੇ ਸੀ। ਪਰ ਉਹ ਕ੍ਰਿਆ ਚਲੀ ਆ ਰਹੀ ਸੀ। ਗੁਰੂ ਸਾਹਿਬ ਤੋਂ ਜੋ ਨਾਮ ਦੀ ਦਾਤ ਪ੍ਰਾਪਤ ਕਰਦਾ ਸੀ। ਉਹ ਵਿਚ-ਵਿਚਾਲੇ ਨਹੀਂ ਸੀ ਰਹਿਣ ਦਿੰਦੇ। ਚਰਨਾਮ੍ਰਿਤ ਜਲ ਦੇ ਵਿੱਚ ਐਨੀ ਐਨਰਜੀ ਆ ਜਾਂਦੀ ਸੀ ਕਿ ਇਹ ਸਹਿਨ ਨਹੀਂ ਸੀ ਕੋਈ ਕਰ ਸਕਦਾ। ਉਸ ਵੇਲੇ ਗੁਰੂ ਮਹਾਰਾਜ ਜਿਸ ਵਕਤ ਨਾਮ ਦੀ ਕ੍ਰਿਪਾ ਕਰਦੇ ਸੀ, ਇਤਿਹਾਸ 'ਚ ਐਨਾ ਹੀ ਆਉਂਦਾ ਹੈ ਕਿ ਨਾਮ ਦੀ ਦਾਤ ਦਿੱਤੀ, ਉਹ ਨਿਹਾਲ ਹੋ ਗਿਆ। ਉਸ ਵੇਲੇ ਉਹਦੀ ਸੁਰਤ ਨੂੰ ਚੁੱਕ ਕੇ, ਕਮਜ਼ੋਰੀਆਂ ਨੂੰ ਖਤਮ ਕਰਕੇ, ਬਾਹਰ ਸੁੱਟ ਕੇ, ਅਨਹਦ ਨਾਦ ਅਤੇ ਜੋਤ ਦੇ ਵਿੱਚ ਪਹੁੰਚਾ ਦਿੰਦੇ ਸੀ, ਅੰਦਰ ਜੋਤ ਜਗਣ ਲਗ ਜਾਂਦੀ ਸੀ ਉਸੇ ਵੇਲੇ, ਉਹ ਰਸਮ ਨਹੀਂ ਸੀ ਉਸ ਵੇਲੇ, ਪ੍ਰੈਕਟੀਕਲੀ ਸੀ। ਸੋ ਇਸ ਤਰ੍ਹਾਂ ਦੇ ਨਾਲ ਗੁਰਸਿੱਖੀ ਦੀ ਰਹੁਰੀਤ ਚਲਦੀ, ਉਹ ਜਿਹੜੇ ਵੀ ਹੁੰਦੇ ਗੁਰਸਿੱਖ ਉਹ ਮਹਾਂਪੁਰਸ਼ ਹੁੰਦੇ। ਇੱਕ ਤੋਂ ਇੱਕ ਚੜ੍ਹਦਾ ਸੀ। ਤੇ ਸੀ ਕਿਹੋ ਜਿਹੇ, ਗੁਰੂ ਵਰਗੇ ਹੀ ਹੋ ਜਾਂਦੇ ਸੀ -

***ਜਿਨ੍ਹਾ ਨ ਵਿਸਰੈ ਨਾਮੁ ਸੇ ਕਿਨੇਹਿਆ ॥***
***ਭੇਦੁ ਨ ਜਾਣਹੁ ਮੂਲਿ ਸਾਂਈ ਜੇਹਿਆ ॥***

***ਅੰਗ - ੩੯੭***

ਉਸ ਵੇਲੇ ਮਹਾਰਾਜ ਨੂੰ ਬੇਨਤੀ ਕਰੀ ਕਿ ਮਹਾਰਾਜ! ਆਪ ਸਾਡੇ ਵਾਸਤੇ ਕੀ ਹੁਕਮ ਦਿੰਦੇ ਓਂ? ਉਸ ਵੇਲੇ ਮਹਾਰਾਜ ਜੀ ਨੇ ਬਾਰਹਮਾਹ ਦੀ ਰਚਨਾ ਕਰੀ, ਪਹਿਲਾਂ ਗੁਰੂ ਨਾਨਕ ਸਾਹਿਬ ਨੇ ਕਰੀ ਤੁਖਾਰੀ ਰਾਗ ਵਿੱਚ। ਉਹਨੇ ਕਿਹਾ ਭਾਈ! ਗੁਰਸਿੱਖ ਤੋਂ ਤੁਸੀਂ ਸੁਣ ਲਿਆ ਕਰੋ। ਪਹਿਲਾਂ ਪਾਧੇ ਪਾਸ ਜਾਂਦੇ ਸੀ, ਬ੍ਰਾਹਮਣਾਂ ਪਾਸ, ਓਹੀ ਸੀ ਪ੍ਰਧਾਨ ਉਸ ਵੇਲੇ ਦੇ। ਉਸ ਵੇਲੇ ਇਹ ਹੋਇਆ ਕਿ ਕਰਨੀ ਕਮਾਈ ਵਾਲੇ ਗੁਰਸਿੱਖ, ਹਰ ਪਿੰਡ ਵਿੱਚ ਸੀਗੇ। ਇੱਕ ਗੁਰਸਿੱਖ ਵੀ ਚੜ੍ਹਦੇ ਤੋਂ ਚੜ੍ਹਦਾ ਸੀ, ਪਹੁੰਚਿਆ ਹੋਇਆ ਸੀ ਹਰ ਗੁਰਸਿੱਖ। ਗੁਰੂ ਦਾ ਸਿੱਖ ਬਣਨਾ ਹੀ ਇੱਕ ਤਰ੍ਹਾਂ ਨਾਲ ਸਾਧੂ ਹੁੰਦਾ ਸੀ। ਕਿਉਂਕਿ ਉਹਦੇ ਅੰਦਰ ਨਾਮ ਦੀ ਜੋਤ ਜਗ ਰਹੀ ਹੈ, ਅਨਹਦ ਨਾਦ ਦੀ ਗੁੰਜਾਰ ਪੈ ਰਹੀ ਹੈ। ਫੋਕੇ ਸਿੱਖ ਨਹੀਂ ਸੀਗੇ, ਗਿਆਨੀ ਨਹੀਂ ਸੀਗੇ, ਸਿੱਖ ਪ੍ਰੇਮੀ ਸੀਗੇ, ਕਰਨੀ ਕਮਾਈ ਵਾਲੇ ਸੀਗੇ, ਅੰਮ੍ਰਿਤ ਵੇਲੇ ਜਾਗਣਾ, ਸਰਦੀ ਹੋਵੇ, ਗਰਮੀ ਹੋਵੇ, ਮੈਂ ਬਚਪਨ 'ਚ ਦੇਖਦਾ ਰਿਹਾਂ ਹਾਂ

ਕਿ ਸਾਡੇ ਪਿੰਡ ਧਮੋਟ ਗੁਰਦੁਆਰੇ, ਦੋ ਵਜੇ ਭੀੜ ਲਗ ਜਾਂਦੀ ਸੀ। ਘਰਾਂ ਵਿੱਚ ਪਾਣੀ ਨਹੀਂ ਸੀ ਹੁੰਦਾ। ਨਲਕੇ ਵਗੈਰਾ ਜਦ ਆਏ ਨਹੀਂ ਸੀ, ਬਾਹਰ ਆ ਜਾਂਦੇ ਸੀ ਇਸਨਾਨ ਕਰਨ। ਗੁਰੂ ਘਰ ਵਿੱਚ ਐਸਾ ਇੰਤਜ਼ਾਮ ਹੁੰਦਾ, ਹਲਟੀਆ ਲੱਗੀਆਂ ਹੁੰਦੀਆਂ, ਟੁੱਟੀਆਂ ਭਰ ਲੈਂਦੇ ਜਾਂ ਨਾਹੁੰਣ ਵਾਲੀਆਂ ਖੁੱਡਾਂ ਭਰ ਲੈਂਦੇ। ਇੱਕ ਬੰਦਾ ਤਕੜਾ, ਨਰੋਆ ਹਲਟੀ ਖਿੱਚੀ ਜਾਂਦਾ ਸੀ, ਦੂਜਿਆਂ ਨੂੰ ਇਸ਼ਨਾਨ ਕਰਾਈ ਜਾਣਾ। ਇਸ਼ਨਾਨ ਕਰਕੇ ਬਹਿ ਜਾਂਦੇ ਸੀ, ਗੁਰਦੁਆਰੇ ਦੀਆਂ ਪ੍ਰਕਰਮਾਂ 'ਚ। ਥੋੜ੍ਹੀ ਦੇਰ ਬੈਠ ਕੇ ਸੁਰਤ ਨੂੰ ਉੱਤੇ ਲਿਜਾਂਦੇ ਸੀ, ਤੇ ਗੁਰਸਿੱਖ ਹੀ ਨਹੀਂ ਸੀ ਬਹਿੰਦੇ ਸਗੋਂ ਬ੍ਰਾਹਮਣ ਆ ਕੇ ਇਸ਼ਨਾਨ ਕਰਦੇ ਸੀ, ਉਹ ਵੀ ਚੌਕੜੇ ਮਾਰ ਕੇ ਬਹਿ ਜਾਂਦੇ ਹੁੰਦੇ ਸੀ। ਦ੍ਵੈਤ ਨਹੀਂ ਸੀ ਨਾ ਮੁਸਲਮਾਨਾਂ ਦੇ ਵਿੱਚ, ਨਾ ਹਿੰਦੂਆਂ 'ਚ ਨਾ ਸਿੱਖਾਂ 'ਚ। ਸਾਰੇ ਪ੍ਰਮੇਸ਼ਰ ਵਲ ਨੂੰ ਤੁਰਦੇ ਸੀ, ਉਸ ਤੋਂ ਬਾਅਦ ਫੇਰ ਬਾਣੀ ਪੜ੍ਹਦੇ, ਕਾਰੋਬਾਰ ਕਰਦੇ ਸੀ, ਹੱਥੀਂ ਪੈਰੀਂ ਕੰਮ ਕਰਦੇ ਸੀ, ਬਾਣੀ ਪੜ੍ਹਦੇ ਸੀ, ਵਾਹਿਗੁਰੂ ਮੰਤਰ ਦਾ ਜਾਪ ਕਰਦੇ ਸੀ, ਉਹ ਸਾਧੂ ਹੀ ਸੀਗੇ ਸਾਰੇ। ਸੋ ਮਹਾਰਾਜ ਕਹਿਣ ਲੱਗੇ, ਪਿਆਰਿਓ! ਗੁਰਸਿੱਖਾਂ ਤੋਂ ਤੁਸੀਂ ਮਹੀਨੇ ਦਾ ਨਾਮ ਸੁਣ ਲਿਆ ਕਰੋ, ਕਿਉਂਕਿ ਉਹ ਕਰਨੀ ਕਮਾਈ ਵਾਲੇ ਨੇ। ਕਰਨੀ ਕਮਾਈ ਦੇ ਮੁਖਾਰਬਿੰਦ ਤੋਂ ਜੇ ਆਉਂਦੀ ਹੈ ਭਾਵਨਾ ਸਹਿਤ, ਉਹਦੇ ਨਾਲ ਉਹਦੀ ਐਨਰਜੀ ਵੀ ਆਉਂਦੀ ਹੈ। ਦੂਸਰੇ ਤੋਂ ਜੇ ਸੁਣਦੇ ਸੀ ਤਾਂ ਇਹ ਸਮਝਦੇ ਸੀ ਕਿ ਐਤਕੀਂ ਜਿਹੜੇ ਮੈਨੂੰ ਵਿਘਨ ਪੈ ਰਹੇ ਨੇ। ਇਹ ਮੈਂ ਐਵੇਂ ਹੀ ਕਿਸੇ ਕੱਚੇ ਪਿਲੇ ਤੋਂ ਮਹੀਨੇ ਦਾ ਨਾਉਂ ਸੁਣ ਲਿਆ। ਸੋ ਸੰਗਰਾਂਦ ਦਾ ਦੀਵਾਨ ਇਸ ਕਰਕੇ ਹੀ ਚਾਲੂ ਹੋਇਆ ਹੈ। ਇਕੱਠੇ ਹੋ ਕੇ ਆਉਂਦੇ ਨੇ ਕਿ 'ਨਾਮ' ਸੁਣਾਂਗੇ। ਨਾਮ ਸੁਣਨਾ ਹੀ ਇਹ ਸੀਗਾ ਕਿ ਮੇਰੇ ਵਿਘਨ ਦੂਰ ਹੋ ਜਾਣਗੇ, ਇਹ ਮਹੀਨਾ ਮੇਰਾ ਸੁੱਖ-ਸ਼ਾਂਤੀ ਨਾਲ ਲੰਘ ਜਾਏਗਾ।

ਸੋ ਹੁਣ ਤੁਸੀਂ ਸਾਰੇ ਪ੍ਰੇਮੀ ਹਾੜ੍ਹ ਦੇ ਮਹੀਨੇ ਦੀ ਸੰਗਰਾਂਦ ਵਾਲੇ ਦਿਨ ਇਕੱਠੇ ਹੋਏ ਓਂ। ਮਹਾਰਾਜ ਜੀ ਨੇ ਮਹੀਨੇ ਦਾ ਨਾਉਂ ਹੀ ਨਹੀਂ ਸੁਣਾਇਆ ਨਾਲ ਉਪਦੇਸ਼ ਵੀ ਦਿੱਤਾ। ਉਹ ਬਾਰ-ਬਾਰ ਦੁਹਰਾਇਆ ਹੋਇਆ ਹੈ। ਗੱਲ ਇੱਕੋ ਹੀ ਹੈ ਕਿ ਅਨੰਦ ਕਿਵੇਂ ਹੋ ਜਾਵੇ, ਅਨੰਦ ਕਿਵੇਂ ਹੋ ਜਾਵੇ। ਉਸ ਅਨੰਦ ਨੂੰ ਅਸੀਂ ਖੋਜਦੇ ਫਿਰਦੇ ਹਾਂ, ਜਿਹੜਾ ਅਨੰਦ ਦੁੱਖ ਦੇ ਵਿੱਚ ਨਹੀਂ ਰਹਿਣ ਦਿੰਦਾ, ਘਾਟਿਆਂ ਦੇ ਵਿੱਚ ਨਹੀਂ ਰਹਿਣ ਦਿੰਦਾ। ਬਿਰਤੀ ਹੇਠਾਂ ਨਹੀਂ ਗਿਰ ਸਕਦੀ।

***ਆਨੰਦੁ ਆਨੰਦੁ ਸਭੁ ਕੋ ਕਹੈ***
***ਆਨੰਦੁ ਗੁਰੂ ਤੇ ਜਾਣਿਆ ॥ ਅੰਗ - ੯੧੭***

ਇਹ ਸ਼ੁਰੂ ਹੀ ਇੱਥੋ ਹੁੰਦਾ ਹੈ।

***ਚੇਤਿ ਗੋਵਿੰਦੁ ਅਰਾਧੀਐ ਹੋਵੈ ਅਨੰਦੁ ਘਣਾ ॥***
***ਅੰਗ - ੧੩੩***

ਜਾ ਕੇ ਪਿਛੋਂ ਜਦੋਂ ਆਖਰੀ ਆਉਂਦਾ ਹੈ ਉਹਦੇ ਵਿੱਚ ਵੀ ਫੱਗਣ ਦੇ ਮਹੀਨੇ ਵਿੱਚ ਆਉਂਦਾ ਹੈ ਕਿ ਪੂਰਨ ਅਨੰਦ ਦੀ ਪ੍ਰਾਪਤੀ ਹੋ ਗਈ, ਵਾਹਿਗੁਰੂ ਦੇ ਦਰਸ਼ਨ ਹੋ ਗਏ। ਇਹ ਮਹੀਨਿਆਂ ਦੇ ਨਾਲ ਨਹੀਂ ਸਬੰਧ ਰਖਦੇ, ਥੋੜ੍ਹਾ ਬਹੁਤ ਇਨ੍ਹਾਂ ਦਾ ਸਬੰਧ ਹੈ, ਕਿਉਂਕਿ ਵਾਤਾਵਰਣ ਤੇ ਇਹਦਾ ਚੌਗਿਰਦਾ ਲਿਆ ਗਿਆ ਹੈ। ਉਹ ਮਹੀਨੇ ਦੇ ਹਿਸਾਬ ਨਾਲ ਲਿਆ ਗਿਆ ਹੈ, ਪਰ ਉਹ ਮਨੁੱਖ ਦੇ ਜੀਵਨ ਵਿੱਚ ਜਿਹੜੀਆਂ ਔਕੜਾਂ ਆਉਂਦੀਆ ਨੇ, ਕਠਿਨਾਈਆਂ ਉਹਦਾ ਜਾਂ extreme (ਅੰਤਮ) ਹੈ ਜਾਂ ਹੇਠਲਾ ਦਰਜਾ ਹੈ। ਹੁਣ ਇਹ ਹਾੜ੍ਹ ਦੇ ਵਿੱਚ ਤਪਸ਼ ਹੁੰਦੀ ਹੈ ਬਹੁਤ ਵੱਡੀ। ਤਪਸ਼ ਦੇ ਨਾਲ ਤੁਸੀਂ ਸੁਣਦੇ ਹੀ ਸੀ ਪਹਿਲਾਂ, ਦਰਖਤ ਵੀ ਸੁੱਕ ਜਾਂਦੇ ਨੇ ਘਾਹ ਵੀ ਸੁੱਕ ਜਾਂਦਾ ਹੈ। ਪਸ਼ੂ-ਪੰਛੀ ਦੁਖੀ ਹੁੰਦੇ ਨੇ, ਵਣਾਂ ਦੇ ਰਹਿਣ ਵਾਲੇ ਜਾਨਵਰਾਂ, ਹਿਰਨਾਂ ਨੂੰ ਪਾਣੀ ਨਹੀਂ ਮਿਲਦਾ, ਰਾਹੀਆਂ ਵਾਸਤੇ ਪਾਣੀ ਕਿਤੇ ਹੁੰਦਾ ਹੀ ਨਹੀਂ। ਇਸੇ ਕਰਕੇ ਪਹਿਲੇ ਸਮਿਆਂ ਦੇ ਅੰਦਰ ਖੂਹੀਆਂ ਲਵਾਉਂਦੇ ਸੀ ਦਾਨੀ ਪੁਰਸ਼, ਤੇ ਗਰਮੀਆਂ ਦੇ ਮਹੀਨੇ ਉਥੇ ਇੱਕ ਉਥੇ ਇੱਕ ਕੋਈ ਬੰਦਾ ਬਿਠਾ ਦੇਣਾ ਕਿ ਲੈ ਭਾਈ ਤੈਨੂੰ ਐਨੇ ਪੈਸੇ ਮਿਲਣਗੇ, ਤੂੰ ਆਉਂਦੇ ਜਾਂਦਿਆ ਨੂੰ ਪਾਣੀ ਪਿਲਾਈ ਜਾਈਂ, ਆਹ ਛੋਲੇ ਭੁੰਨਾ ਕੇ ਤੈਨੂੰ ਦਿੰਦੇ ਹਾਂ, ਨਿਰਣੇ ਕਾਲਜੇ ਪਾਣੀ ਨਾ ਪਿਲਾਈਂ ਅੰਦਰ ਲਗ ਜਾਏਗਾ, ਆਹ ਪਹਿਲਾਂ ਖਾਣ ਨੂੰ ਦੇਈਂ। ਦਾਨੀ ਸੀ ਉਹ ਲੋਕ। ਇਨ੍ਹਾਂ ਗੱਲਾਂ 'ਚ, ਬਹੁਤ ਵਿਸ਼ਵਾਸ਼ ਸੀ। ਉਹ ਪਾਣੀ ਪੀਂਦੇ ਸੀ। ਸੋ ਇਹ ਜਿਹੜਾ ਮਹੀਨਾ ਹੈ, ਜੇਠ ਤੇ ਹਾੜ੍ਹ, ਇਹਦੇ ਵਿੱਚ ਤਪਸ਼ ਪੈਂਦੀ ਹੈ। ਸੂਰਜ ਸਿੱਧਾ ਪੈਂਦਾ ਹੈ। ਇਸੇ ਤਰ੍ਹਾਂ ਦੇ ਨਾਲ ਜੀਵਨ ਦੇ ਵਿੱਚ ਤਪਸ਼ ਸਾਡੇ ਆਉਂਦੀ ਹੈ, ਜਦੋਂ ਅਸੀਂ ਵਾਹਿਗੁਰੂ ਦੇ ਨਾਲੋਂ ਟੁੱਟੇ ਹੋਏ ਹੁੰਦੇ ਹਾਂ। ਇਹੋ ਜਿਹੀ ਤਪਸ਼ ਨਹੀਂ ਆਉਂਦੀ ਜਿਹੋ ਜਿਹੀ ਹਾੜ੍ਹ ਦੀ ਆਉਂਦੀ ਹੈ, ਲੇਕਿਨ ਉਹ ਤਪਸ਼ ਹੁੰਦੀ ਹੈ ਅੰਦਰ। ਦੋਹਾਂ ਚੀਜ਼ਾਂ ਨੂੰ ਮਿਲਾ ਕੇ ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਨੇ ਕਿ ਇਹ ਜਿਹੜਾ ਮਹੀਨਾ ਹੈ ਇਹ ਉਨ੍ਹਾਂ ਨੂੰ ਤਪਸ਼ ਲਗਦੀ ਹੈ, ਅੰਦਰਲੀ ਤਪਸ਼ ਦੀ ਗੱਲ ਇਥੇ ਹੋ ਰਹੀ ਹੈ। ਕਿਉਂਕਿ ਆਦਮੀ ਤਪਿਆ ਪਿਆ ਹੈ, frushtrate ਹੋਇਆ ਪਿਆ ਹੈ। ਚੈਨ ਹੀ ਨਹੀਂ ਆਉਂਦੀ, ਘਰ ਵੀ ਹੈ, ਪੈਸਾ ਵੀ ਹੈ, ਪੁੱਤਰ ਵੀ ਹੈ, ਧੀਆਂ ਵੀ ਨੇ, ਨੌਕਰੀ ਵੀ ਹੈ, ਸਭ ਕੁਛ ਹੈ ਲੇਕਿਨ ਮਨ ਦੀ ਤਪਸ਼ ਨਹੀਂ ਜਾਂਦੀ। ਮਨ ਦੀ ਤਪਸ਼ ਵਾਸਤੇ ਮਹਾਰਾਜ ਇਸ ਮਹੀਨੇ 'ਚ ਦਸਦੇ ਨੇ ਕਿ ਦੋ ਗੱਲਾਂ ਨੇ, ਇੱਕ ਤਾਂ ਇਹ ਹੈ ਇਕ ਉਨ੍ਹਾਂ ਦੇ ਅੰਦਰ ਜੋਤ ਨਹੀਂ ਜਗੀ ਹੋਈ, ਤੇ ਨਾ ਅਨਹਦ ਸ਼ਬਦ ਜਾਗਿਆ ਹੋਇਆ ਹੈ। ਉਨ੍ਹਾਂ ਨੂੰ relaxation (ਆਰਾਮ) ਨਹੀਂ ਮਹਿਸੂਸ ਹੁੰਦੀ ਕਦੇ ਵੀ। ਉਹ ਬੈਠ ਨਹੀਂ ਸਕਦੇ ਪ੍ਰਭੂ ਦੇ ਨਾਲ ਇੱਕ ਚਿੱਤ ਹੋ ਕੇ। ਬਾਣੀ ਪੜ੍ਹ ਲੈਣੀ, ਪਹਿਲੀ ਜਮਾਤ ਦਾ ਕੰਮ ਹੈ, ਬੱਚੇ ਉੱਚੀ-ਉੱਚੀ ਪੜ੍ਹਦੇ ਹੁੰਦੇ ਨੇ, ਦੋ ਦੂਣੀ ਚਾਰ, ਪੰਜ ਦੂਣੀ ਦਸ ਜਾਂ ਮੁਹਾਰਨੀ ਬੋਲਦੇ ਨੇ ਜਾਂ ਬੋਲ-ਬੋਲ ਕੇ ਪੜ੍ਹਦੇ ਨੇ। ਮਾਸਟਰ ਕਹਿੰਦਾ ਹੈ ਕਿ ਦੁਬਾਰਾ ਬੋਲੋ ਇਹ ਸ਼ਬਦ, ਸਾਰੇ ਹੀ ਬੋਲਣਗੇ। ਇਹ ਪਹਿਲੀ ਜਮਾਤ ਦਾ ਕੰਮ ਹੁੰਦਾ ਹੈ। ਇਹ ਬਾਣੀ

ਨੂੰ ਹੌਲੀ-ਹੌਲੀ ਅੰਦਰੋਂ ਜਾਗ ਕੇ ਇਹਦੇ ਉਤੇ ਵਿਸ਼ਵਾਸ਼ ਕਰਨਾ ਪੈਂਦਾ ਹੈ, ਇਹਦਾ ਰਸ ਲੈਣਾ ਪੈਂਦਾ ਹੈ। ਨਤੀਜਾ ਕੀ ਹੁੰਦਾ ਹੈ, ਫੇਰ ਇਹ ਦਾਖਲਾ ਲੈ ਲੈਂਦਾ ਹੈ ਅੰਦਰ-

***ਇਹ ਬਾਣੀ ਜੋ ਜੀਅਹੁ ਜਾਣੈ***
***ਤਿਸੁ ਅੰਤਰਿ ਰਵੈ ਹਰਿ ਨਾਮਾ ॥ ਅੰਗ - ੭੯੭***

ਉਹਦੇ ਅੰਦਰ ਨਾਮ ਦੀ ਰੌ ਚਲ ਪੈਂਦੀ ਹੈ, ਜਿਹੜਾ ਬਾਣੀ ਨੂੰ ਬਿਲਕੁਲ ਸਹੀ ਤਰੀਕੇ ਨਾਲ, ਪਿਆਰ ਨਾਲ ਪੜ੍ਹਦਾ ਹੈ, ਭਾਵਨਾ ਨਾਲ ਪੜ੍ਹਦਾ ਹੈ ਤੇ ਉਹਦੇ ਬਾਅਦ ਜਦੋਂ ਨਾਮ ਦੇ ਵਿੱਚ ਦਾਖਲ ਹੁੰਦਾ ਹੈ, ਨਾਮ ਮੰਡਲ ਦੀਆਂ ਪੌੜੀਆਂ ਚੜ੍ਹਨੀਆਂ ਸ਼ੁਰੂ ਕਰਦਾ ਹੈ ਤਾਂ ਆਪਣੇ ਸਰੀਰ ਨੂੰ ਭੁਲਦਾ ਤੁਰਿਆ ਜਾਂਦਾ ਹੈ। ਸਾਰੇ ਆਲੇ-ਦੁਆਲੇ ਚੌਗਿਰਦੇ ਨੂੰ ਭੁੱਲਦਾ ਹੈ, ਜਦੋਂ ਪ੍ਰਮੇਸ਼ਰ ਨਾਲ ਜੁੜਦਾ ਹੈ, ਉਸ ਵੇਲੇ ਐਨਾ ਅਨੰਦ ਤੇ ਐਨੀ ਠੰਢ ਪ੍ਰਤੀਤ ਹੁੰਦੀ ਹੈ ਕਿ ਉਹਦਾ ਨਾ ਬੋਲਣ ਨੂੰ ਜੀਅ ਕਰਦਾ ਹੈ, ਨਾ ਕੁਛ ਖਾਣ ਨੂੰ ਜੀਅ ਕਰਦਾ ਹੈ, ਇਹ ਵੀ ਕਹਿੰਦਾ ਹੈ ਕਿ ਮੈਨੂੰ ਕੋਈ disturb (ਵਿਘਨ ਪਾਉਣਾ) ਨਾ ਕਰ ਦੇਵੇ। ਇਹ ਪ੍ਰੈਕਟੀਕਲੀ ਚੀਜ਼ਾਂ ਨੇ ਸਾਰੀਆਂ, ਹੁਣ ਜੇ ਤਾਂ ਇਹ ਅੰਦਰ ਤਾਂ, ਤਾਂ ਆਦਮੀ ਪੂਰੀ ਸ਼ਾਂਤੀ ਦੇ ਵਿੱਚ ਹੈ, ਜੇ ਨਹੀਂ ਹੈ ਤਾਂ ਫੁਰਨੇ ਐਨੀ ਤੇਜ਼ੀ ਦੇ ਨਾਲ ਰੌਲਾ-ਘਚੌਲਾ ਮਚਾ ਰਹੇ ਨੇ ਕਿ ਉਹ ਸ਼ਬਦ ਤਾਂ ਅੰਦਰ ਹੈ ਲੇਕਿਨ ਉਹਨੂੰ ਸੁਣ ਨਹੀਂ ਸਕਦਾ। ਨਾਮ ਤਾਂ ਦੂਰ ਦੀ ਗੱਲ ਰਹਿ ਗਈ, ਬਾਣੀ ਨਹੀਂ ਪੜ੍ਹ ਸਕਦਾ ਚਿੱਤ ਇਕਾਗਰ ਕਰਕੇ। ਜਦ ਕਿ ਮਹਾਰਾਜ ਕਹਿੰਦੇ ਨੇ ਕਿ ਪਿਆਰਿਆ ਚਿੱਤ ਦੀ ਇਕਾਗਰਤਾ ਜ਼ਰੂਰੀ ਹੈ -

***ਪ੍ਰਭ ਕੀ ਉਸਤਤਿ ਕਰਹੁ ਸੰਤ ਮੀਤ ॥***
***ਸਾਵਧਾਨ ਏਕਾਗਰ ਚੀਤ ॥ ਅੰਗ - ੨੯੫***

ਸਾਵਧਾਨਤਾ ਜ਼ਰੂਰੀ ਹੈ, ਜੇ ਸਾਵਧਾਨਤਾ ਨਹੀਂ ਆਉਂਦੀ, ਮਨ ਨਹੀਂ ਟਿਕਦਾ, ਸ਼ਬਦ ਦੇ ਵਿੱਚ ਲੀਨ ਨਹੀਂ ਹੁੰਦਾ, ਇਹ ਸੰਸਾਰਕ ਲੋੜਾਂ ਤੇ ਥੋੜ੍ਹਾਂ ਦੀ ਤਪਸ਼ ਜਿਹੜੀ ਅੰਦਰ ਪਈ ਹੋਈ ਹੈ ਉਹ ਬੁੱਝਿਆ ਨਹੀਂ ਕਰਦੀ। ਆਦਮੀ ਜਦ relax ਹੁੰਦਾ ਹੈ, ਇਹਦੇ ਅੰਦਰ ਤੋਂ ਹਉਕੇ ਬਾਹਰ ਆਉਂਦੇ ਨੇ। ਸਾਹ ਦੇ ਰਾਹੀ ਜਿਹੜੀ frustration (ਨਿਰਾਸ਼ਾ) ਹੈ ਉਹ ਬਾਹਰ ਨੂੰ ਨਿਕਲਦੀ ਹੈ। ਇਹ ਠੰਢ ਵਲ ਨੂੰ ਵਧਦਾ ਤੁਰਿਆ ਜਾਂਦਾ ਹੈ, ਨਾਮ ਜਪਦਾ ਹੋਇਆ ਤੇ ਜਿਹਦੇ ਕੋਲ ਪ੍ਰਮੇਸ਼ਰ ਦਾ ਨਾਮ ਹੈ, ਪ੍ਰਮੇਸ਼ਰ ਦੀ ਸੂਝ ਹੈ, ਪ੍ਰਮੇਸ਼ਰ ਦਾ ਵਿਸ਼ਵਾਸ਼ ਹੈ, ਉਹਦੀ ਵੀ ਗੱਲ ਬਹੁਤ ਉੱਚੀ ਹੈ, ਜਿਹਦੇ ਕੋਲ ਪ੍ਰਮੇਸ਼ਰ ਪ੍ਰਗਟ ਹੋ ਗਿਆ, ਉਹਦੀ ਤਾਂ ਗੱਲ ਕੋਈ ਕਹਿ ਹੀ ਨਹੀਂ ਸਕਦਾ। ਸੋ ਮਹਾਰਾਜ ਕਹਿੰਦੇ ਕਿ ਅਸਾੜ੍ਹ ਦਾ ਮਹੀਨਾ, ਇਹ ਉਮਰ ਜਿਹੜੀ ਹੈ ਆਦਮੀ ਦੀ, ਇਹ ਤਾਂ ਤਪਦਾ ਹੈ ਕਿ ਉਹਦੇ ਪ੍ਰਮੇਸ਼ਰ ਅੰਦਰ ਦਾਖਲ ਨਹੀਂ ਹੋ ਸਕਿਆ, ਉਹ ਪ੍ਰਮੇਸ਼ਰ ਦੇ ਵਿਸ਼ਵਾਸ਼ ਵਿੱਚ ਨਹੀਂ ਆ ਸਕਿਆ-

***ਆਸਾੜੁ ਤਪੰਦਾ ਤਿਸੁ ਲਗੈ***
***ਹਰਿ ਨਾਹੁ ਨ ਜਿੰਨਾ ਪਾਸਿ ॥ ਅੰਗ - ੧੩੪***

ਜਿਨ੍ਹਾਂ ਦੇ ਅੰਦਰ ਵਾਹਿਗੁਰੂ ਦਾ ਵਿਸ਼ਵਾਸ਼ ਨਹੀਂ, ਵਾਹਿਗੁਰੂ ਸ਼ਾਖਸ਼ਾਤਕਾਰ ਨਹੀਂ ਹੋਇਆ, ਕਹਿੰਦੇ ਉਨ੍ਹਾਂ ਨੂੰ ਤਾਂ ਤਪਦਾ ਲਗਣਾ ਹੀ ਲਗਣਾ ਹੈ, ਹਾੜ੍ਹ ਦਾ ਮਹੀਨਾ ਆਦਮੀ ਦੀ ਹਾਲਤ ਨਾਲ ਬਣਾ ਕੇ ਦੱਸਿਆ ਹੋਇਆ ਹੈ ਇੱਥੇ। ਚਾਹੇ ਪੋਹ ਦੇ ਕੱਕਰ ਪੈਂਦੇ ਹੋਣ, ਲੇਕਿਨ ਅੰਦਰਲੀ ਅਵਸਥਾ 'ਚ ਨਹੀਂ ਹੈ। ਬਾਹਰਲੀ ਠੰਢ ਅੰਦਰ ਨਹੀਂ ਠੰਢ ਪੈਦਾ ਕਰ ਸਕਦੀ। ਅੰਦਰਲੀ ਠੰਢ ਦਾ ਤਰੀਕਾ ਹੀ ਹੋਰ ਹੈ, ਦੂਜਾ ਮਹਾਰਾਜ ਕਹਿੰਦੇ -

***ਜਗਜੀਵਨ ਪੁਰਖੁ ਤਿਆਗਿ ਕੈ***
***ਮਾਣਸ ਸੰਦੀ ਆਸ ॥ ਅੰਗ - ੧੩੪***

ਜਿਹੜਾ ਸਾਰਿਆਂ ਨੂੰ ਦਿੰਦਾ ਹੈ, ਬਿਨਾਂ ਮੰਗਿਆਂ ਦਿੰਦਾ ਹੈ, ਕੀ ਅਸੀਂ ਮੰਗਦੇ ਹਾਂ ਕਿ ਹੇ ਵਾਹਿਗੁਰੂ ਸਾਨੂੰ ਮੈਗੇਨੇਟ ਦੇਹ, ਕਦੇ ਵੀ ਨਹੀਂ ਮੰਗਦੇ। ਮੈਗੇਨੇਟ ਨਾ ਹੋਵੇ ਤਾਂ ਸਾਡੀ ਫਸਲ ਹੀ ਨਹੀਂ ਹਰੀ ਹੋ ਸਕਦੀ। ਕਦੇ ਵੀ ਨਹੀਂ ਅਸੀਂ ਕਹਿੰਦੇ ਕਿ ਹੇ ਵਾਹਿਗੁਰੂ ਤੂੰ ਸਾਨੂੰ ਆਕਸੀਜਨ ਦੇਹ, ਉਹਦਾ ਪਤਾ ਨਹੀਂ ਕਿੱਡਾ ਵੱਡਾ ਖਰਚਾ ਹੁੰਦਾ। ਜੇ ਅਸੀਂ ਬਣਾ ਕੇ ਦੇਖੀਏ ਥੋੜ੍ਹੀ ਜਿਹੀ ਆਕਸੀਜਨ, ਅਰਬਾਂ ਰੁਪਿਆ ਖਰਚਾ ਆ ਜਾਂਦਾ। ਉਹ ਅਣਮੰਗਿਆ ਦਾਨ ਦੇ ਜਾਂਦਾ ਹੈ, ਸਿਹਤ ਦੇਈ ਜਾਂਦਾ ਹੈ, ਸੋਝੀ ਦੇਈ ਜਾਂਦਾ ਹੈ। ਹੋਰ ਮੰਗਾਂ, ਲੋੜਾਂ ਆਪੇ ਆਟੋਮੈਟਿਕ ਪੂਰੀਆਂ ਕਰੀ ਜਾਂਦਾ ਹੈ। ਮਹਾਰਾਜ ਕਹਿੰਦੇ -

***ਸਭਨਾ ਜੀਆ ਕਾ ਇਕੁ ਦਾਤਾ***
***ਸੋ ਮੈ ਵਿਸਰਿ ਨ ਜਾਈ ॥ ਅੰਗ - ੨***

ਉਹ ਸਾਰੇ ਜੀਆਂ ਦਾ ਦਾਤਾ ਹੈ, ਚਾਹੇ ਉਹ ਹੈਵਾਨ ਹੈ, ਚਾਹੇ ਉਹ ਪੰਛੀ ਹੈ, ਚਾਹੇ ਉਹ ਕੀੜਾ ਹੈ, ਕੀੜੇ ਦਾ ਵੀ ਮਹਾਰਾਜ ਨੇ ਜ਼ਿਕਰ ਕਰਿਆ ਹੈ ਕਿਉਂਕਿ ਉਹ ਦਾਤਾ ਹੈ -

***ਕਾਹੇ ਰੇ ਮਨ ਚਿਤਵਹਿ***
***ਉਦਮੁ ਜਾ ਆਹਰਿ ਹਰਿ ਜੀਉ ਪਰਿਆ ॥***
***ਸੈਲ ਪਥਰ ਮਹਿ ਜੰਤ ਉਪਾਏ***
***ਤਾ ਕਾ ਰਿਜਕੁ ਆਗੈ ਕਰਿ ਧਰਿਆ ॥***
***ਅੰਗ - ੧੦***

ਜਿਹੜਾ ਕੀੜੇ ਨੂੰ ਨਹੀਂ ਭੁੱਖਾ ਰਹਿਣ ਦਿੰਦਾ, ਪ੍ਰਮੇਸ਼ਰ। ਅਸੀਂ ਉਹਦੀ ਵਡੱਤਣ ਨੂੰ ਸਮਝ ਨਹੀਂ ਸਕਦੇ। ਉਹ ਸਾਡੇ ਕੋਲ ਨਹੀਂ ਹੈ, ਸਾਡੇ ਵਿਸ਼ਵਾਸ਼ ਵਿੱਚ ਨਹੀਂ ਹੈ। ਸਾਡੇ ਵਿਸ਼ਵਾਸ਼ ਵਿੱਚ ਹੈ ਸੰਸਾਰ। ਉਹ ਜਿਹੜਾ ਸੰਸਾਰ ਦਾ ਵਿਸ਼ਵਾਸ਼ ਹੈ ਇਹ ਸਾਨੂੰ ਕਰਦਾ ਕੀ ਹੈ, ਕਰਮ ਬਣਾਉਂਦਾ ਹੈ ਸਾਡੇ। ਕਰਮ ਬਣਾ ਕੇ ਜਦੋਂ ਕਰਮ action ਵਿੱਚ ਆਉਂਦੇ ਨੇ, ਉਸ ਵੇਲੇ ਸਾਨੂੰ ਮਾੜੇ ਫਲ ਭੋਗਣੇ ਪੈਂਦੇ ਨੇ। ਕਿਉਂਕਿ ਅਸੀਂ ਉਸ ਚੇਤਨ ਵਾਹਿਗੁਰੂ ਦੇ ਪਿਆਰ ਵਿੱਚ ਜ਼ਿੰਦਗੀ ਨਹੀਂ ਬਿਤਾਈ, ਉਹਦੀ ਥਾਂ ਤੇ ਵਾਹਿਗੁਰੂ ਨੂੰ ਛੱਡ ਕੇ ਬਾਕੀ ਚੀਜ਼ਾਂ ਨੇ ਜਿਹੜੀਆਂ ਮਹਾਰਾਜ ਉਹਨੂੰ ਮਾਇਆ ਕਹਿੰਦੇ ਨੇ ਚਾਹੇ ਪੁੱਤਰ ਹੈ, ਚਾਹੇ ਧੀਆਂ ਹੈ, ਚਾਹੇ ਪੈਸਾ ਹੈ, ਚਾਹੇ ਆਪਣਾ ਸਰੀਰ ਹੈ, ਚਾਹੇ ਵਿਸ਼ੇ ਵਿਕਾਰ ਨੇ, ਚਾਹੇ ਕੁਛ

ਹੈ, ਵਾਹਿਗੁਰੂ ਤੋਂ ਬਗੈਰ ਜੋ ਵੀ ਚੀਜ਼ ਹੈ ਉਹ ਸਭ ਮਾਇਆ ਹੈ। ਕਹਿੰਦੇ ਜਿਹੜਾ ਵਾਹਿਗੁਰੂ ਨੂੰ ਛੱਡ ਕੇ ਇਸ ਮਾਇਆ ਨਾਲ ਪਰਚ ਜਾਂਦਾ ਹੈ ਨਾ, ਉਹਦਾ future ਹੈ ਉਹਦੇ ਗਲ ਵਿੱਚ ਜਮਾਂ ਦੀ ਫਾਂਸੀ ਪੈਣੀ ਹੀ ਪੈਣੀ ਹੈ। ਕਾਲ ਦੀ ਫਾਂਸੀ ਨੇ ਪੈਣਾ ਹੀ ਪੈਣਾ ਹੈ, ਕਿਉਂਕਿ ਭੁੱਲ ਗਿਆ ਉਸ ਪ੍ਰਮੇਸ਼ਰ ਨੂੰ ਜਿਹੜਾ ਬਿਨਾਂ ਮੰਗਿਆਂ ਹੀ ਦੇਈ ਜਾਂਦਾ ਹੈ। ਆਪਣੇ ਆਪ ਹੀ ਦਿੰਦਾ ਹੈ। ਸੋ ਇਸ ਤਰ੍ਹਾਂ ਮਹਾਰਾਜ ਕਹਿੰਦੇ ਪਿਆਰਿਆ ! -

***ਦੁਯੈ ਭਾਇ ਵਿਗੁਚੀਐ***
***ਗਲਿ ਪਈਸੁ ਜਮ ਕੀ ਫਾਸ ॥ ਅੰਗ - ੧੩੪***

ਜਮਾਂ ਦੀ ਫਾਂਸੀ ਬਹੁਤ ਬੁਰੀ ਹੈ, ਇੱਥੇ ਤਾਂ ਸਾਡਾ ਲਿਹਾਜ਼ ਹੈ, ਇੱਥੇ ਤਾਂ ਪੁਲਿਸ ਵੀ ਫੜ ਕੇ ਲੈ ਜਾਏ ਤਾਂ ਵੀ ਕਹਿੰਦੇ ਹਾਂ ਫਲਾਣੇ ਨੂੰ ਕਹਿ ਦਿਓ, ਫਲਾਣੇ ਮਨਿਸਟਰ ਦੀ ਸਿਫਾਰਸ਼ ਲਾ ਦਿਓ। ਫਲਾਣੇ ਨੂੰ ਪੁੱਛ ਲਓ, ਕੋਈ ਨਾ ਕੋਈ ਵਸੀਲਾ ਕੱਢ ਲੈਂਦੇ ਹਾਂ। ਉਹ ਨਹੀਂ ਤਾਂ ਚੱਲ ਪੈਸੇ ਦਾ ਹੀ ਕੱਢ ਲਵਾਂਗੇ। ਉਥੇ-

***ਓਥੈ ਸਚੇ ਹੀ ਸਚਿ ਨਿਬੜੈ***
***ਚੁਣਿ ਵਖਿ ਕਢੇ ਜਜਮਾਲਿਆ ॥ ਅੰਗ - ੪੬੩***

ਉਥੇ ਰਿਆਇਤ ਨਹੀਂ ਹੈ ਕੋਈ ਵੀ ਤੇ ਦ੍ਵੈਤ ਵੀ ਕੋਈ ਨਹੀਂ ਹੈ। ਧਰਮਰਾਜ ਕਹਿੰਦਾ ਮੇਰਾ ਕਿਸੇ ਨਾਲ ਕੋਈ ਵੈਰ ਨਹੀਂ ਹੈ। ਮੈਂ ਕਿਸੇ ਦਾ ਵੈਰੀ ਨਹੀਂ ਮੈਂ ਸਭ ਦਾ ਭਲਾ ਮਨਾਉਂਦਾ ਹਾਂ ਪਰ ਮੇਰੀ ਡਿਊਟੀ ਹੈ ਕਿ ਮੈਂ ਉਨ੍ਹਾਂ ਦੇ ਕਰਮਾਂ ਨੂੰ ਤੋਲਦਾ ਹਾਂ ਤੇ ਕਰਮਾਂ ਦੇ ਹਿਸਾਬ ਨਾਲ ਵਾਹਿਗੁਰੂ ਦਾ ਬਣਾਇਆ ਹੋਇਆ ਜਿਹੜਾ ਹੁਕਮ ਹੈ, rule (ਅਸੂਲ) ਹੈ, ਉਹਦੇ ਮੁਤਾਬਿਕ ਵਰਤਦਾ ਹਾਂ, ਮੈਂ ਕਿਸੇ ਨਾਲ ਜ਼ਿਆਦਤੀ ਨਹੀਂ ਕਰਦਾ, ਧੱਕਾ ਨਹੀਂ ਕਰਦਾ। ਉਹ ਤਾਂ ਬਣੇ ਹੋਏ ਹੁਕਮ ਦੇ rule ਨੇ, ਉਹ ਇਹ ਹੈ ਕਿ ਜਿਹੜਾ ਪ੍ਰਮੇਸ਼ਰ ਨੂੰ ਭੁੱਲ ਗਿਆ, ਉਹਦੇ ਜਮਾਂ ਦੀ ਫਾਂਸੀ ਗਲ ਪੈ ਜਾਣੀ ਹੈ। ਉਹ ਕਹਿੰਦੇ ਬਹੁਤ ਬੁਰੀ ਹੈ। ਜੇ ਤਾਂ ਉਸ ਨੇ ਕੁਛ ਨੇਕੀ ਕਰੀ ਹੋਈ ਹੈ, ਫੇਰ ਤਾਂ ਕੁਛ ਸੁਖਾਲਾ ਹੋ ਜਾਂਦਾ ਹੈ ਕਿਸੇ ਮਹਾਂਪੁਰਸ਼ ਨਾਲ ਸਬੰਧ ਹੈ, ਗੁਰੂ ਨਾਲ ਸਬੰਧ ਹੈ। ਸੇਵਾ ਕਰੀ ਹੋਈ ਹੈ, ਬਾਣੀ ਪੜ੍ਹਦਾ ਹੈ, ਮਨ ਚਿੱਤ ਲਾ ਕੇ। ਫੇਰ ਫਾਂਸੀ ਨਹੀਂ ਪੈਂਦੀ ਗਲ ਵਿੱਚ। ਫਾਂਸੀ ਪੈਂਦੀ ਹੈ ਉਨ੍ਹਾਂ ਦੇ ਜਿਹੜੇ ਮਨ ਦੇ ਪਿੱਛੇ ਰਹਿ ਕੇ ਚਲਦੇ ਨੇ।

***ਵਡਾ ਹੋਆ ਦੁਨੀਦਾਰੁ***
***ਗਲਿ ਸੰਗਲੁ ਘਤਿ ਚਲਾਇਆ॥ ਅੰਗ - ੪੬੪***

ਮਹਾਰਾਜ ਕਹਿੰਦੇ, ਗਲ ਵਿੱਚ ਜਿਵੇਂ ਪਸ਼ੂਆਂ ਦੇ ਸੰਗਲ ਪਾ ਲੈਂਦੇ ਨੇ, ਐਉਂ ਲਈ ਜਾਂਦੇ ਨੇ। ਉਹ ਕਹਿੰਦਾ ਹੈ ਕਿ ਮੈਂ ਬਾਦਸ਼ਾਹ ਰਿਹਾ ਹਾਂ ਜੀ, ਮੈਂ ਵੱਡਾ ਵਜ਼ੀਰ ਰਿਹਾ ਹਾਂ ਜੀ। ਕਹਿੰਦੇ ਦੁਨੀਆਂ ਦੀ ਗੱਲ ਛੱਡ, ਇਹ ਦੁਨੀਆਂ ਹੋਰ ਹੈ, ਉਹ ਹੋਰ ਹੈ, ਇੱਥੇ ਤਾਂ ਜਿਹੜੇ ਕੀਤੇ ਹੋਏ ਕਰਮ ਨੇ ਉਹ ਤੈਨੂੰ ਭੁਗਤਣੇ ਪੈਣੇ ਨੇ। ਐਸ ਤਰ੍ਹਾਂ ਪੜ੍ਹ ਲਓ -

***ਧਾਰਨਾ - ਗਲ ਪੈਜੂਗੀ ਜਮਾਂ ਵਾਲੀ ਫਾਂਸੀ,***
***ਮਾਇਆ ਵਿੱਚ ਭੁੱਲਿਆ ਫਿਰੇਂ।***

ਕਿਉਂਕਿ ਜੀਉਂਦੇ-ਜੀਉਂਦੇ ਅਸੀਂ ਮਿੱਤਰ ਨਹੀਂ ਬਣਾ ਸਕੇ ਵਾਹਿਗੁਰੂ ਨੂੰ, ਭੁੱਲ ਦੇ ਵਿੱਚ ਹੀ ਰਿਹਾ, ਮਾਇਆ ਕਹਿੰਦੇ ਕਿਸ ਨੂੰ ਨੇ -

***ਏਹ ਮਾਇਆ ਜਿਤੁ ਹਰਿ ਵਿਸਰੈ***
***ਮੋਹੁ ਉਪਜੈ ਭਾਉ ਦੂਜਾ ਲਾਇਆ ॥ ਅੰਗ - ੯੨੧***

ਮੋਹ ਦੇ ਵਿੱਚ ਅਸੀਂ ਫਸੇ ਪਏ ਹਾਂ, ਇਹ ਮੇਰੀ ਧੀ ਹੈ, ਇਹ ਮੇਰਾ ਪੁੱਤਰ ਹੈ, ਇਹ ਮੇਰੀ ਜ਼ਮੀਨ ਹੈ, ਇਹ ਮੇਰੇ ਪਸ਼ੂ ਨੇ, ਇਹ ਮੇਰਾ ਘਰ ਹੈ। ਇਹ ਮੇਰਾ ਰਿਸ਼ਤੇਦਾਰ ਹੈ, ਮੋਹ ਨੇ ਬਹੁਤ ਵੱਡਾ ਪਸਾਰਾ ਕਰਿਆ ਹੋਇਆ ਹੈ। ਮੋਹ ਦਾ ਨਤੀਜਾ ਕੀ ਹੁੰਦਾ ਹੈ, ਬਾਰ-ਬਾਰ-ਬਾਰ-ਬਾਰ ਉਸੇ ਘਰ ਵਿੱਚ ਜੰਮਦਾ ਹੈ, ਚਾਹੇ ਬੱਛਾ ਬਣ ਕੇ ਜੰਮ ਪਏ, ਚਾਹੇ ਗਊ ਬਣ ਕੇ ਜੰਮ ਪਏ। ਚਾਹੇ ਕੋਈ ਹੋਰ ਚੀਜ਼ ਬਣ ਕੇ ਜੰਮ ਪਏ। ਮੋਹ ਦੀਆਂ ਤਣਾਵਾਂ ਐਨੀਆਂ ਮਜ਼ਬੂਤ ਨੇ, ਉਸ ਵਾਤਾਵਰਣ 'ਚੋਂ ਹਿੱਲਣ ਨਹੀਂ ਦਿੰਦੀਆਂ। ਸੋ ਜਦੋਂ ਮੋਹ ਨੇ ਲਗਣਾ ਹੈ ਫੇਰ ਵਾਹਿਗੁਰੂ ਦਾ ਭਾਉ ਤਾਂ ਟੁੱਟ ਜਾਂਦਾ ਹੈ, ਮਾਇਆ ਦਾ ਭਾਉ ਲਗ ਜਾਂਦਾ ਹੈ। ਮਾਇਆ ਦਾ ਭੋਗ ਕੀ ਕਰਦਾ ਹੈ -

***ਬੈਰ ਬਿਰੋਧ ਕਾਮ ਕ੍ਰੋਧ ਮੋਹ ॥***
***ਝੂਠ ਬਿਕਾਰ ਮਹਾ ਲੋਭ ਧ੍ਰੋਹ ॥ ਅੰਗ - ੨੯੮***

ਇਹ ਮਾੜੀਆਂ ਚੀਜ਼ਾਂ ਅੰਦਰ ਆਉਣੀਆਂ ਸ਼ੁਰੂ ਹੋ ਜਾਂਦੀਆਂ ਨੇ। ਕਿਸੇ ਨਾਲ ਵੈਰ ਹੋ ਜਾਂਦਾ ਹੈ ਬੇ-ਮਤਲਬਾ ਹੀ, ਕੋਈ ਆਪਣੇ ਬਣ ਜਾਂਦੇ ਨੇ, ਕੋਈ ਬੇਗਾਨੇ ਬਣ ਜਾਂਦੇ ਨੇ। ਇਹਨੂੰ ਦ੍ਵੈਤ ਦਾ ਜੀਵਨ ਕਹਿੰਦੇ ਨੇ। ਇੱਕ ਅਦ੍ਵੈਤ ਦਾ ਜੀਵਨ ਹੁੰਦਾ ਹੈ, ਉਹ ਗੁਰਮੁਖਾਂ ਦਾ ਹੁੰਦਾ ਹੈ। ਦ੍ਵੈਤ ਦਾ ਜੀਵਨ ਸੰਸਾਰ ਦਾ ਹੋਇਆ ਕਰਦਾ ਹੈ। 'ਭਾਉ ਦੂਜਾ ਲਾਇਆ' ਜਿਹਦੇ ਅੰਦਰ ਇਹ ਚੀਜ਼ ਚਲ ਰਹੀ ਹੈ, ਉਹ ਮਾਇਆ ਦੇ ਨਾਲ ਪਿਆਰ ਕਰਨ ਵਾਲਾ ਹੈ। ਜਿਹੜਾ ਪ੍ਰਮੇਸ਼ਰ ਨੂੰ ਪਿਆਰ ਕਰਦਾ ਹੈ ਉਹਨੂੰ ਪ੍ਰਮੇਸ਼ਰ ਦੀ ਹਾਜ਼ਰੀ ਮਹਿਸੂਸ ਹੁੰਦੀ ਹੈ ਕਿਉਂਕਿ ਵਾਹਿਗੁਰੂ ਅੰਦਰ ਹੈ ਸਭ ਦੇ, ਬਾਹਰ ਤਾਂ ਹੈ ਨਹੀਂ ਕਿਤੇ। ਬਾਹਰ ਵੀ ਜਿਧਰ ਦੇਖਦਾ ਹੈ ਪ੍ਰਮੇਸ਼ਰ ਹੈ ਸਾਰੇ।

ਇਕ ਵਾਰੀ ਮਰਦਾਨਾ ਕਹਿਣ ਲੱਗਿਆ ਕਿ ਸੱਚੇ ਪਾਤਸ਼ਾਹ! ਮੈਂ ਤੁਹਾਡੇ ਬਚਨ ਸੁਣ ਕੇ ਦੇਖਦਾ ਹਾਂ ਕਿ ਮੈਨੂੰ ਵਾਹਿਗੁਰੂ ਤਾਂ ਦਿਸਦਾ ਨਹੀਂ, ਦਰਖਤ ਦਿਸਦੇ ਨੇ। ਸ਼ੇਰ ਜਾਂਦੇ ਦਿਸਦੇ ਨੇ, ਹਿਰਨ ਜਾਂਦੇ ਦਿਸਦੇ ਨੇ। ਤੁਹਾਡੇ ਬਚਨ ਨੇ ਕਿ ਇੱਥੇ ਪ੍ਰਮੇਸ਼ਰ ਹੀ ਹੈ ਸਾਰੇ। ਮਹਾਰਾਜ ਕਹਿੰਦੇ, ਮਰਦਾਨਿਆਂ! ਉਹ ਅੱਖ ਹੋਰ ਹੈ, ਉਹਨੂੰ ਅਨੁਭਵ ਦੀ ਅੱਖ ਕਹਿੰਦੇ ਨੇ, ਆਹ ਅੱਖ ਨਾਲ ਨਹੀਂ ਦਿਸਦਾ। ਇਹ ਤਾਂ ਮਾਇਆ ਦੀ ਅੱਖ ਹੈ, ਰੋਸ਼ਨੀ ਹੋਵੇ ਤਾਂ ਦੇਖਦੀ ਹੈ, ਜੇ ਹਨ੍ਹੇਰਾ ਹੋਵੇ ਤਾਂ ਇਹ ਦੇਖ ਨਹੀਂ ਸਕਦੀ। ਕਹਿੰਦਾ ਜੀ, ਅਨੁਭਵ ਕੀ ਹੋਇਆ? ਕਹਿੰਦੇ ਦੇਖ, ਸਿੱਧਾ ਜਿਹਾ

ਹਿਸਾਬ ਕਿਤਾਬ ਦਸਦਾ ਹਾਂ। ਕੋਈ ਮਹਿਮਾਨ ਆ ਰਹੇ ਨੇ ਅੱਠ-ਦੱਸ, ਬੀਬੀ ਨੂੰ ਪਤਾ ਲੱਗ ਗਿਆ ਕਿ ਅੱਠ-ਸੱਤ ਜਣੇ ਆਉਣੇ ਨੇ ਉਹਨੇ ਸਬਜ਼ੀ ਬਣਾਉਣੀ ਹੈ, ਉਹ ਲੂਣ ਮਿਰਚ ਲਏਗੀ ਪਾਉਣ ਵਾਸਤੇ, ਉਹਦੇ ਅੰਦਰੋਂ ਹੀ ਆਵਾਜ਼ ਆਏਗੀ ਕਿ ਬਹੁਤ ਹੋ ਗਿਆ, ਜ਼ਿਆਦਾ ਨਾ ਪਾ ਦੇਵਾਂ। ਕਹਿੰਦਾ ਗਲਤ ਹੁੰਦਾ ਹੈ ਕਦੇ? ਕਹਿੰਦੇ ਨਹੀਂ। ਮਹਾਰਾਜ ਕਹਿੰਦੇ ਉਹ ਅਨੁਭਵ ਕੰਮ ਕਰ ਰਿਹਾ ਸੀ ਉਥੇ। ਅੱਛਾ ਤੂੰ ਦੱਸ, ਜਦ ਅਸੀਂ ਕਹਿੰਦੇ ਹਾਂ ਮਰਦਾਨਿਆਂ! ਸੂਹੀ ਰਾਗ 'ਚ ਬਾਣੀ ਆ ਰਹੀ ਹੈ। ਉਹ ਕਿਹੜੀ ਕਿਤਾਬ ਹੈ ਜਿਸ ਵਿੱਚ ਲਿਖਿਆ ਹੋਵੇ ਕਿ ਸੂਹੀ ਰਾਗ ਦੇ ਵਿੱਚ ਇਹ ਚੀਜ਼ਾਂ ਨੇ। ਕਹਿੰਦਾ ਮਹਾਰਾਜ! ਜਦੋਂ ਤੁਸੀਂ ਸੂਹੀ ਰਾਗ ਕਹਿੰਦੇ ਓ ਨਾ, ਮੇਰੇ ਅੰਦਰ ਆ ਜਾਂਦਾ ਹੈ। ਮੈਂ ਓਹੀ ਸੁਰਾਂ ਦਬਾਉਂਦਾ ਹਾਂ। ਜਦ ਤੁਸੀਂ ਆਸਾ ਕਹਿੰਦੇ ਓਂ, ਫੇਰ ਉਹ ਵੀ ਮੇਰੇ ਅੰਦਰ ਆ ਜਾਂਦਾ ਹੈ। ਕਹਿੰਦੇ, ਜਿਹੜਾ ਅੰਦਰ ਆਉਂਦਾ ਹੈ ਇਹ ਅਨੁਭਵ ਦੇ ਵਿੱਚ ਆਉਂਦਾ ਹੈ। ਅਨੁਭਵ ਦੇ ਵਿੱਚ ਜੇ ਵਾਹਿਗੁਰੂ ਆ ਜਾਵੇ, ਫੇਰ ਇਹ ਸਾਰਾ ਹੀ ਸੰਸਾਰ ਵਾਹਿਗੁਰੂ ਰੂਪ ਹੋ ਕੇ ਨਜ਼ਰ ਆਉਣ ਲਗ ਜਾਂਦਾ ਹੈ। ਕਿਉਂਕਿ ਵਾਹਿਗੁਰੂ ਬਿਨਾਂ ਤਾਂ ਇੱਥੇ ਹੈ ਕੋਈ ਨਹੀਂ। ਇਕੱਲੀ ਚੀਜ਼ ਕੋਈ ਨਹੀਂ ਹੈ, ਇਕੱਲਾ ਮਨੁੱਖ, ਮਨੁੱਖ ਹੈ, ਪਸ਼ੂ, ਪਸ਼ੂ ਹੈ। ਲੇਕਿਨ ਸਮੁੱਚਤਾ 'ਚ ਜਿਹਦੀ ਦ੍ਰਿਸ਼ਟੀ ਜਾਂਦੀ ਹੈ ਉਹ ਪ੍ਰਮੇਸ਼ਰ ਹੈ। ਬੇਅੰਤ ਰੂਪ ਨੇ ਵਾਹਿਗੁਰੂ ਦੇ। ਜਿਹੜਾ ਦਿਸਦਾ ਨਹੀਂ ਹੈ, ਰੂਪ ਨਹੀਂ, ਰੰਗ ਨਹੀਂ, ਰੇਖ ਨਹੀਂ, ਭੇਖ ਨਹੀਂ, ਚੱਕਰ ਨਹੀਂ, ਚਿਹਨ ਨਹੀਂ; ਉਹ ਸਾਰੇ ਫੈਲਿਆ ਹੋਇਆ ਹੈ ਉਹਦੇ ਉਤੇ ਦ੍ਰਿਸ਼ਟੀ ਰੱਖੋ। ਇਹ ਚੀਜ਼ਾਂ ਵੀ ਉਹਦੇ ਵਿੱਚ ਹੀ ਨੇ। ਸੋ ਉਹ ਜਿਹੜਾ ਪ੍ਰਮੇਸ਼ਰ ਹੈ, ਉਹਨੂੰ ਤਾਂ ਆਦਮੀ ਯਾਦ ਨਹੀਂ ਰਖਦਾ -

***ਸਭਨਾ ਜੀਆ ਕਾ ਇਕੁ ਦਾਤਾ***
***ਸੋ ਮੈ ਵਿਸਰਿ ਨ ਜਾਈ ॥*** ***ਅੰਗ - ੨***

ਰੋਜ਼ ਪੜ੍ਹਦੇ ਹਾਂ ਅਸੀਂ -

***ਯਾ ਜੁਗ ਮਹਿ ਏਕਹਿ ਕਉ ਆਇਆ ॥***
***ਜਨਮਤ ਮੋਹਿਓ ਮੋਹਨੀ ਮਾਇਆ ॥ ਅੰਗ - ੨੫੧***

ਆਇਆ ਤਾਂ ਸੀ ਪ੍ਰਮੇਸ਼ਰ ਨੂੰ ਮਹਿਸੂਸ ਕਰਨ ਲਈ, ਮਾਇਆ ਜਿਹੜੀ ਹੈ ਨਾ ਸਾਡੇ ਨਾਲ ਉਹਦਾ ਵਾਹ ਹੈ ਕਿਉਂਕਿ ਸਾਡਾ ਸਰੀਰ ਹੈ ਉਹ ਵੀ, visible (ਦ੍ਰਿਸ਼ਮਾਨ) ਹੈ ਮਾਇਆ ਦਾ ਮੰਡਲ ਜਿਹੜਾ ਸਾਡੇ ਦਿਮਾਗ ਦੇ ਵਿੱਚ ਹੈ, ਉਹਦੇ ਵਿੱਚ ਉਹਦੀਆਂ ਲਹਿਰਾਂ ਚਲਦੀਆਂ ਨੇ। ਪ੍ਰਮੇਸ਼ਰ ਜਿਹੜਾ ਹੈ ਉਹ super ਹੋਣ ਕਰਕੇ, ਜਿਥੇ ਮਾਇਆ ਦਾ ਮੰਡਲ ਖਤਮ ਹੁੰਦਾ ਹੈ, ਉਹਦੇ ਉਤੇ ਪ੍ਰਮੇਸ਼ਰ ਦੀਆਂ ਲਹਿਰਾਂ ਨੇ ਸਾਰੀਆਂ - ਆਤਮਕ ਲਹਿਰਾਂ। ਆਤਮਕ ਸੰਗੀਤ ਹੈ ਜਿਹਨੂੰ ਅਸੀਂ ਅਨਹਦ ਨਾਦ ਕਹਿੰਦੇ ਹਾਂ। ਆਤਮਕ ਰੋਸ਼ਨੀ ਹੈ ਜਿਹਨੂੰ ਅਸੀਂ ਜੋਤੀ ਕਹਿੰਦੇ ਹਾਂ। ਸੋ ਅਸੀਂ lower (ਹੇਠਲੇ) ਮੰਡਲ 'ਚ ਰਹਿੰਦੇ ਹੋਏ, ਗੱਲ ਨਹੀਂ ਸਮਝ ਸਕੇ। ਪੈਦਾ ਹੁੰਦਾ ਹੀ ਇਹ ਮਾਇਆ ਨੇ ਮੋਹ ਲਿਆ।

***ਪਹਿਲੈ ਪਿਆਰਿ ਲਗਾ ਥਣ ਦੁਧਿ ॥***
***ਦੂਜੈ ਮਾਇ ਬਾਪ ਕੀ ਸੁਧਿ ॥***
***ਤੀਜੈ ਭਯਾ ਭਾਭੀ ਬੇਬ ॥***
***ਚਉਥੈ ਪਿਆਰਿ ਉਪੰਨੀ ਖੇਡ ॥..... ਅੰਗ - ੧੩੭***

ਮਹਾਰਾਜ ਨੇ ਸਾਰਾ ਲਿਖਿਆ ਹੈ, ਸਾਰੇ ਜੀਵਨ ਦੇ ਵਿੱਚ ਮੋਹਿਆ ਜਾਂਦਾ ਹੈ। ਇਸ ਤੋਂ ਉਤੇ ਨਹੀਂ ਕੋਈ ਲੰਘਦਾ, ਜਦ ਮਾਇਆ ਨੇ ਮੋਹ ਲਿਆ ਫੇਰ ਜਮ ਦੀ ਫਾਂਸੀ ਗਲ ਵਿੱਚ ਪੈਣੀ ਹੀ ਪੈਣੀ ਹੈ, ਇਹਨੂੰ ਕੋਈ ਹਟਾ ਨਹੀਂ ਸਕਦਾ। ਦੂਜਾ ਇਹ ਹੈ ਕਿ ਜੀਵਨ ਜਿਹੜਾ ਹੈ ਪ੍ਰਮੇਸ਼ਰ ਦੇ ਨਾਮ ਤੋਂ ਬਿਨਾਂ, ਜਿਨ੍ਹਾਂ ਨੂੰ ਪ੍ਰਮੇਸ਼ਰ ਦੇ ਨਾਮ ਦਾ ਰਸ ਆ ਗਿਆ ਨਾ, ਉਹ ਬਿਆਨ ਨਹੀਂ ਕਰ ਸਕਦੇ ਕਿਉਂਕਿ ਅੱਖਰ ਹੈ ਨਹੀਂ ਇੱਥੇ ਬਣੇ ਹੋਏ, ਜਾਂ ਤਾਂ ਕੋਈ ਕਿਤਾਬ ਬਣੀ ਹੋਈ ਹੋਵੇ ਉਹ ਦੱਸ ਦੇਵੇ ਕਿ ਐਹੋ ਜਿਹਾ ਰਸ ਹੈ। ਜੇ ਆਪਾਂ ਰੰਗ ਦਸਣਾ ਹੋਵੇ ਕਿ ਐਹੋ ਜਿਹਾ ਰੰਗ ਕਰ ਦਿਓ ਅਸੀਂ describe (ਬਿਆਨ) ਨਹੀਂ ਕਰ ਸਕਦੇ ਜੇ ਉਹ ਚਾਰਟ ਆ ਜਾਂਦਾ ਹੈ ਬਣਿਆ ਬਣਾਇਆ ਅਸੀਂ ਕਹਿੰਦੇ ਹਾਂ ਐਹੋ ਜਿਹਾ ਕਰ ਦੇ ਉਂਗਲੀ ਕਰ ਦਿੰਦੇ ਹਾਂ। ਪ੍ਰਮੇਸ਼ਰ ਦੇ ਰਸ ਦਾ ਕੋਈ ਚਾਰਟ ਨਹੀਂ ਬਣਿਆ ਹੋਇਆ ਸਾਡੇ ਕੋਲ, ਜਿਹਦੇ ਨਾਲ ਅਸੀਂ ਦੱਸ ਦੇਈਏ -

***ਕਬੀਰ ਚਰਨ ਕਮਲ ਕੀ ਮਉਜ ਕੋ***
***ਕਹਿ ਕੈਸੇ ਉਨਮਾਨ ॥***
***ਕਹਿਬੇ ਕਉ ਸੋਭਾ ਨਹੀ ਦੇਖਾ ਹੀ ਪਰਵਾਨੁ ॥***
***ਅੰਗ - ੧੩੭੦***

***ਕਹੁ ਕਬੀਰ ਗੂੰਗੈ ਗੁੜੁ ਖਾਇਆ***
***ਪੂਛੇ ਤੇ ਕਿਆ ਕਹੀਐ ॥*** ***ਅੰਗ - ੩੩੪***

ਗੁੜ ਖਾ ਲਿਆ ਗੂੰਗੇ ਨੇ, ਤੇ ਜੇ ਪੁੱਛੋ ਤਾਂ ਬਾਹਾਂ ਹਿਲਾਈ ਜਾਏਗਾ, ਅੰਦਾਜ਼ਾ ਲਗ ਜਾਏਗਾ ਕਿ ਕੋਈ ਵਧੀਆ ਚੀਜ਼ ਹੈ; ਮਿਰਚਾਂ ਦੇ ਦਿੱਤੀਆਂ ਥੂ-ਥੂ ਕਰਨ ਲਗ ਜਾਏਗਾ। ਲੇਕਿਨ ਦੱਸ ਨਹੀਂ ਸਕਦਾ। ਸੋ ਜਿਹੜੇ ਜੀਵਨ ਦੇ ਵਿੱਚ ਆਮ ਸੰਸਾਰੀ ਜੀਉਂਦਾ ਹੈ ਨਾ ਪ੍ਰਮੇਸ਼ਰ ਨੂੰ ਭੁੱਲ ਕੇ, ਉਹਦੇ ਕੋਲ ਕਿੰਨਾ ਹੀ ਧਨ ਹੈ, ਕਿੰਨੀਆਂ ਹੀ ਕਾਰਾਂ ਨੇ, ਕਿੰਨੇ ਹੀ ਨੌਕਰ ਚਾਕਰ ਨੇ ਪਰ ਉਹਦਾ ਜਿਹੜਾ ਅੰਦਰਲਾ ਧੁਰਾ ਹੈ ਨਾ, ਉਹ ਉਸ ਕੀੜੇ ਦੇ ਬਰਾਬਰ ਹੈ ਜਿਹੜਾ ਵਿਸ਼ਟਾ 'ਚ ਕੁਰਬਲ-ਕੁਰਬਲ ਕਰਦਾ ਹੈ। ਜਿੰਨਾ ਕੁ ਦੁੱਖ ਉਸਨੂੰ ਹੋ ਰਿਹਾ ਹੈ, ਓਨਾਂ ਹੀ ਉਸਨੂੰ ਹੋ ਰਿਹਾ ਹੈ। ਐਸਾ ਫੁਰਮਾਨ ਕਰਿਆ ਹੈ ਮਹਾਰਾਜ ਜੀ ਨੇ ਕਿ ਜੇ ਪ੍ਰਮੇਸ਼ਰ ਦਾ ਨਾਮ ਨਹੀਂ ਹੈ, ਮਨ ਵਿੱਚ ਸ਼ਾਂਤੀ ਨਾ ਕਦੇ ਵੀ ਆਏਗੀ, ਐਉਂ ਪੜ੍ਹ ਲਓ -

***ਧਾਰਨਾ - ਵਿਸ਼ਟਾ ਕੇ ਕੀੜੇ ਜੀ,***
***ਸੋ ਪ੍ਰਭ ਚਿੱਤ ਨਾ ਆਵਈ।***
***ਸੁੰਦਰ ਸੇਜ ਅਨੇਕ ਸੁਖ ਰਸ ਭੋਗਣ ਪੂਰੇ ॥***

***ਗ੍ਰਿਹ ਸੋਇਨ ਚੰਦਨ ਸੁਗੰਧ ਲਾਇ ਮੋਤੀ ਹੀਰੇ ॥***
***ਮਨ ਇਛੇ ਸੁਖ ਮਾਣਦਾ ਕਿਛੁ ਨਾਹਿ ਵਿਸੂਰੇ ॥***
***ਸੋ ਪ੍ਰਭੁ ਚਿਤਿ ਨ ਆਵਈ ਵਿਸਟਾ ਕੇ ਕੀਰੇ ॥***
***ਬਿਨੁ ਹਰਿ ਨਾਮ ਨ ਸਾਂਤਿ ਹੋਇ***
***ਕਿਤੁ ਬਿਧਿ ਮਨੁ ਧੀਰੇ ॥ ਅੰਗ - ੭੦੭***

ਸੁਖਾਂ ਦੀ ਕੋਈ ਗਿਣਤੀ ਨਹੀਂ, ਰਸਾਂ ਦੀ ਕੋਈ ਗਿਣਤੀ ਨਹੀਂ, ਚੰਦਨ ਦੀਆਂ ਸੁਗੰਧੀਆਂ ਆਉਂਦੀਆਂ ਨੇ, ਸਜਾਵਟ ਕਰਨ ਵਾਸਤੇ ਪਲੇਟਾਂ ਲਾਈਆਂ ਹੋਈਆਂ ਨੇ ਸੋਨੇ ਦੀਆਂ। ਕੋਈ ਸੁਖ ਐਸਾ ਨਹੀਂ ਦੁਨੀਆਂ ਦਾ ਜਿਹੜਾ ਉਹਦੇ ਕੋਲ ਨਹੀਂ ਹੈ। ਲੇਕਿਨ ਉਹਦੀ ਮਾਨਸਿਕ ਅਵਸਥਾ ਨੂੰ ਜਿਸ ਵਕਤ ਨਾਪਿਆ ਜਾਂਦਾ ਹੈ। ਮਹਾਰਾਜ ਕਹਿੰਦੇ, ਉਹਦੀ ਮਾਨਸਿਕ ਅਵਸਥਾ ਕੁਛ ਵੀ ਨਹੀਂ ਹੈ।

ਇੱਕ ਵਾਰੀ ਇੰਦਰ ਨੇ ਆਪਣੇ ਗੁਰੂ ਨੂੰ ਪੁੱਛਿਆ ਕਿ ਸੰਸਾਰ ਦੇ ਚੱਕਰਵਰਤੀ ਬਾਦਸ਼ਾਹ ਨਾਲੋਂ ਮੇਰੇ ਕੋਲ ਦੱਸ ਅਰਬ ਗੁਣਾਂ ਜ਼ਿਆਦਾ ਸੁਖ ਹੈ। ਕਿਸੇ ਚੀਜ਼ ਦਾ ਕੋਈ ਅੰਤ ਨਹੀਂ। ਬੇਅੰਤ ਚੀਜ਼ਾਂ ਨੇ। ਕਲਪ ਬ੍ਰਿਛ ਮੇਰੇ ਕੋਲ ਹੈ, ਕਾਮਧੇਨ ਗਊ ਮੇਰੇ ਕੋਲ ਹੈ, ਚਿੰਤਾਮਨ ਵੱਟੀ ਮੇਰੇ ਕੋਲ ਹੈ ਤੇ ਫੇਰ ਸਵਰਗ ਦੀ ਜੋ ਸੇਵਾ ਹੈ ਮੇਰੇ ਕੋਲ ਹੈ। ਉਹ ਬਹੁਤ ਹੀ ਵਧੀਆ ਹੈ। ਐਸੀਆਂ ਚੀਜ਼ਾਂ ਕਿਤੇ ਨਹੀਂ ਹਨ ਤੇ ਬਾਵਜੂਦ ਸਭ ਕੁਛ ਹੁੰਦੇ ਹੋਏ, ਮੈਨੂੰ ਸ਼ਾਂਤੀ ਕਿਉਂ ਨਹੀਂ ਆ ਰਹੀ ਅੰਦਰੋਂ। ਇਨ੍ਹਾਂ ਦਾ ਗੁਰੂ ਕਹਿਣ ਲੱਗਿਆ ਕਿ ਇੰਦਰ! ਇਹ ਗੱਲ ਮੈਂ ਨਹੀਂ ਤੈਨੂੰ ਦੱਸ ਸਕਦਾ ਚੰਗੀ ਤਰ੍ਹਾਂ, ਨਾ ਤੇਰੀ ਸਮਝ ਵਿੱਚ ਆਵੇ। ਤੂੰ ਐਉਂ ਕਰ ਤੂੰ ਮਾਤ ਲੋਕ ਵਿੱਚ ਚਲਿਆ ਜਾਹ। ਉਥੇ ਤੈਨੂੰ ਇਸ ਗੱਲ ਦਾ ਪਤਾ ਲਗੇਗਾ। ਤੂੰ ਅੰਦਾਜ਼ਾ ਲਾ ਲਈਂ ਆਪੇ ਹੀ ਦੇਖ-ਦੇਖ ਕੇ। ਜਿਹਦੇ ਝੁਰੜੀਆਂ ਪਈਆਂ ਹੋਈਆਂ ਨੇ, ਹਉਕੇ ਲੈਂਦਾ ਹੈ, ਖਿੰਡਿਆਂ ਪਿਆ ਹੈ, ਈਰਖਾ ਨਾਲ ਮੱਥੇ ਵਿੱਚ ਵੱਟ ਪਏ ਹੋਏ ਨੇ, ਅੱਖਾਂ ਕਰੂਰ ਹੋਈਆਂ ਪਈਆਂ ਨੇ, ਬੋਲ ਰੁੱਖਾ ਬੋਲਦਾ ਹੈ, ਉਹ ਬੰਦੇ ਦੁਖੀ ਨੇ, ਉਨ੍ਹਾਂ ਦੇ ਅੰਦਰਲੀ ਅਵਸਥਾ ਮੂੰਹ ਤੋਂ ਪ੍ਰਗਟ ਰਹੀ ਹੈ ਤੇ ਜਿਹੜੇ ਖਿੜੇ ਹੋਏ ਹੋਣਗੇ ਮਹਾਂਪੁਰਸ਼ ਉਨ੍ਹਾਂ ਤੋਂ ਪੁੱਛੀਂ। ਇੰਦਰ ਨਰਬਦਾ ਨਦੀ ਦੇ ਕੰਢੇ 'ਤੇ ਆ ਗਿਆ, ਉਥੇ ਚਾਰ ਰਿਸ਼ੀ ਸੰਤ ਸਨਕ, ਸਨੰਦਨ, ਸਨਾਨਤਨ, ਸਨਤ ਕੁਮਾਰ ਉਹ ਆਪਣੇ ਭਜਨ ਦੇ ਵਿੱਚ ਅੰਮ੍ਰਿਤ ਵੇਲੇ ਮਗਨ ਬੈਠੇ ਸੀ। ਉਹਨੇ ਦੇਖਿਆ ਕਿ ਇਹ ਸੁਖੀ ਨੇ। ਕਿਵੇਂ ਅਨੰਦ ਦੇ ਵਿੱਚ ਝੂਮ ਰਹੇ ਨੇ, ਇਨ੍ਹਾਂ ਦੇ ਅੰਦਰ ਕੋਈ ਚੀਜ਼ ਹੈ। ਬੈਠਾ ਰਿਹਾ, ਕਾਫੀ ਦੇਰ ਉਨ੍ਹਾਂ ਨੇ ਨੇਤਰ ਨਾ ਖੋਲ੍ਹੇ, ਜਦੋਂ ਖੋਲ੍ਹੇ ਤਾਂ ਇਸਨੇ ਜੋ ਚਾਰ ਫਲ ਲੈ ਕੇ ਗਿਆ ਸੀ ਇਸ ਨੇ ਭੇਟਾ ਕਰ ਦਿੱਤੇ। ਉਨ੍ਹਾਂ ਨੇ ਫੇਰ ਨੇਤਰ ਬੰਦ ਕਰ ਲਏ। ਥੋੜ੍ਹੀ ਦੇਰ ਬਾਅਦ ਮਹਾਂਪੁਰਸ਼ਾਂ ਨੇ ਫੇਰ ਨੇਤਰ ਖੋਲ੍ਹੇ। ਚਾਰੋਂ ਸਮਾਧੀ ਤੋਂ ਉਥਾਨ ਹੋਏ। ਵੱਡੇ ਮਹਾਂਪੁਰਸ਼ ਕਹਿਣ ਲੱਗੇ, ਸੰਤ ਜਨੋ! ਇੱਥੇ ਕੋਈ ਪ੍ਰੇਮੀ ਆਇਆ ਸੀ। ਚਾਰ ਫਲ ਲਿਆਇਆ ਅਜੀਬ ਕਿਸੇ ਲੋਕ ਦੇ ਸੀਗੇ ਤੇ ਹੁਣ ਤਿੰਨ ਨੇ, ਆਪਣੇ ਵਿੱਚੋਂ ਤਾਂ ਨਹੀਂ ਕਿਸੇ ਨੇ ਲਿਆ? ਸ਼ੰਕਾ ਪੈ ਗਿਆ। ਇਹਨੂੰ ਨਵਿਰਤ ਕਰਨ ਵਾਸਤੇ ਪਹਿਲੇ ਮਹਾਂਪੁਰਸ਼ਾਂ ਨੇ ਕਿਹਾ ਕਿ ਮਹਾਂਪੁਰਸ਼ੋ! ਮੈਂ ਨਹੀਂ ਲਿਆ ਜੇ ਮੈਂ ਲਿਆ ਹੋਵੇ ਨਾ ਫਲ ਤਾਂ ਮੈਨੂੰ ਆਤਮ ਰਸ ਜਿਹੜਾ ਮੇਰੇ ਅੰਦਰ ਹੈ ਉਹ ਭੁੱਲ ਜਾਵੇ। ਇੱਕ ਮਾਇਆ ਦਾ ਰਸ ਹੁੰਦਾ ਹੈ, ਇੱਕ ਆਤਮਾ ਦਾ ਰਸ ਹੁੰਦਾ ਹੈ। ਆਤਮਾ ਦਾ ਰਸ ਜਿਹਨੂੰ ਆ ਗਿਆ, ਗੁਰੂ ਸਾਹਿਬ ਕਹਿੰਦੇ ਉਹ ਖਾਲਸਾ ਹੈ। ਬਾਕੀ ਨਹੀਂ ਹਨ, ਬਾਕੀ ਪਏ ਭੇਖ 'ਚ ਘੁੰਮੀ ਜਾਣ। ਜਿਹੜਾ ਕੁਛ ਕਰਨਾ ਹੈ ਕਰੀ ਜਾਣ, ਮਗਰ ਲਿਖ ਲੈਣ ਚਾਹੇ ਖਾਲਸਾ। ਖਾਲਸੇ ਦੀ definition (ਪਰਿਭਾਸ਼ਾ) ਹੈ ਕਿ ਉਹਦੇ ਅੰਦਰ ਪੂਰਨ ਗਿਆਨ ਹੋ ਜਾਂਦਾ ਹੈ।

***ਜਾਗਤ ਜੋਤਿ ਜਪੈ ਨਿਸ ਬਾਸੁਰ***
***ਏਕ ਬਿਨਾਂ ਮਨ ਨੈਕ ਨ ਆਨੈ॥***
***ਪੂਰਨ ਪ੍ਰੇਮ ਪ੍ਰਤੀਤ ਸਜੈ***
***ਬ੍ਰਤ ਗੋਰ ਮੜੀ ਮਟ ਭੂਲ ਨ ਮਾਨੈ॥***
***ਤੀਰਥ ਦਾਨ ਦਇਆ ਤਪ ਸੰਜਮ***
***ਏਕ ਬਿਨਾ ਨਹਿ ਏਕ ਪਛਾਨੈ॥***
***ਪੂਰਨ ਜੋਤ ਜਗੈ ਘਟ ਮੈ***
***ਤਬ ਖਾਲਸ ਤਾਹਿ ਨਖਾਲਸ ਜਾਨੈ॥***

ਜਦੋਂ ਪੂਰੀ ਜੋਤ ਜਗ ਗਈ ਨਾ -

***ਜਿਮੀ ਜਮਾਨ ਕੇ ਬਿਖੈ ਸਮੱਸਤਿ ਏਕ ਜੋਤ ਹੈ॥***
***ਨ ਘਾਟ ਹੈ ਨ ਬਾਢ ਹੈ ਨ ਘਾਟਿ ਬਾਢਿ ਹੋਤ ਹੈ॥***
***ਅਕਾਲ ਉਸਤਤਿ***

ਉਹ pure man (ਪਵਿੱਤਰ ਇਨਸਾਨ) ਹੈ ਜਿਹਨੂੰ ਆਤਮ ਰਸ ਆ ਗਿਆ। ਉਹਦੀ ਪਦਵੀ ਕਿੰਨੀ ਹੈ ਗੁਰੂ ਸਾਹਿਬ ਕਹਿੰਦੇ, ਜਿਸਨੂੰ ਆਤਮਾ ਦਾ ਅਨੰਦ ਆ ਗਿਆ, ਆਤਮਾ ਚੀਨ ਲਈ ਜਿਸਨੇ। ਉਹਦੇ ਵਿਚ, ਵਾਹਿਗੁਰੂ ਵਿੱਚ, ਮੇਰੇ ਵਿੱਚ ਕੋਈ ਭੇਦ ਨਹੀਂ ਹੈ। ਅਖੀਰ 'ਚ ਮਹਾਰਾਜ ਕਹਿੰਦੇ ਨੇ -

***ਯਾ ਮੈ ਰੰਚ ਨ ਮਿਥਿਆ ਭਾਖੀ॥***
***ਪਾਰਬ੍ਰਹਮ ਗੁਰ ਨਾਨਕ ਸਾਖੀ॥***

ਅਸੀਂ ਉਨ੍ਹਾਂ ਦੀ ਸ਼ਹਾਦਤ ਦੇ ਕੇ ਤੁਹਾਨੂੰ ਦੱਸ ਰਹੇ ਹਾਂ। ਹੋਰ ਦ੍ਰਿੜ੍ਹ ਕਰਾਇਆ ਕਿ ਅਗਰ ਮਗਰ ਨਾ ਕੋਈ ਕਰੇ। ਸੋ ਪਹਿਲਾ ਮਹਾਤਮਾ ਕਹਿਣ ਲੱਗਿਆ ਕਿ ਜੇ ਮੈਂ ਲਿਆ ਹੋਵੇ ਮੈਨੂੰ ਆਤਮ ਰਸ ਭੁੱਲ ਜਾਵੇ ਤੇ ਮੇਰਾ ਸਰੀਰ ਭਾਰੀ ਹੋ ਜਾਵੇ। ਕਿਉਂਕਿ ਮੋਟਾ ਸਰੀਰ, ਭਾਰੀ ਹੋ ਜਾਣਾ ਉਹ ਬਿਆਧੀਆ ਹੁੰਦੀਆ ਨੇ ਬਹੁਤ, ਦੁਖੀ ਹੁੰਦਾ ਹੈ ਆਦਮੀ ਬਹੁਤ ਮੋਟਾ ਹੋ ਕੇ। ਦੂਸਰੇ ਕਹਿਣ ਲੱਗੇ ਕਿ ਮਹਾਂਪੁਰਸ਼ੋ! ਜੇ ਮੈਂ ਲਿਆ ਹੋਵੇ ਤਾਂ ਇਹ ਹੋਵੇ ਕਿ ਮੈਂ ਆਤਮ ਰਸ ਭੁੱਲ ਕੇ, ਦੁਨੀਆਂ ਦਾ ਬਾਦਸ਼ਾਹ ਬਣ ਜਾਵਾਂ। ਇੰਦਰ ਨੇ ਸੁਣ ਲਿਆ ਕਿ ਬਾਦਸ਼ਾਹੀ। ਬਾਦਸ਼ਾਹੀ ਦੇ ਪਿੱਛੇ ਤਾਂ ਲੱਖਾਂ ਆਦਮੀ ਮਰਦੇ ਨੇ, ਹਮਲੇ ਕਰਦੇ ਨੇ ਕਿ ਮੇਰਾ ਰਾਜ ਹੋਰ ਵਧ ਜਾਵੇ। ਇਹ ਕਹਿੰਦੇ ਨੇ ਕਿ ਮੈਨੂੰ ਦੋਸ਼ ਇਹ ਲੱਗੇ, ਤਾਂ ਦੋਸ਼

ਨਾਲ ਬਾਦਸ਼ਾਹੀ ਮਿਲਦੀ ਹੈ, ਜ਼ਰੂਰ ਇਨ੍ਹਾਂ ਕੋਲ ਕੋਈ ਤਕੜੀ ਚੀਜ਼ ਹੈ। ਤੀਸਰੇ ਮਹਾਤਮਾ ਕਹਿਣ ਲੱਗੇ ਕਿ ਮਹਾਂਪੁਰਸ਼ੋ! ਜੇ ਮੈਂ ਲਿਆ ਹੋਵੇ ਤਾਂ ਮੈਨੂੰ ਇਹ ਦੋਸ਼ ਲੱਗੇ ਕਿ ਮੈਂ ਆਤਮ ਰਸ ਭੁੱਲਾਂ ਤੇ ਮੈਨੂੰ ਮਹਾਂ ਨੀਚ ਪਦਵੀ ਜਿਹੜੀ ਇੰਦਰ ਦੀ ਹੈ ਉਹ ਪ੍ਰਾਪਤ ਹੋ ਜਾਵੇ। ਉਹ ਇਸ ਪਦਵੀ ਨੂੰ ਮਹਾਂਨੀਚ ਕਹਿੰਦੇ ਨੇ। ਕਿਉਂਕਿ ਉਹ ਸੁਖੀ ਨਹੀਂ ਹੈ, ਦੁਖੀ ਹੈ। ਦਾਣੇ ਵਾਂਗਣ ਭੁੱਜਦਾ ਹੈ ਉਹਦਾ ਜਿਹੜਾ ਚਿੱਤ ਹੈ। ਇੰਦਰ ਨੇ ਕਿਹਾ ਕਿ ਮੇਰੀ ਪਦਵੀ ਐਨੀ ਨੀਚ? ਚੌਥੇ ਮਹਾਂਪੁਰਸ਼ ਨੇ ਕਿਹਾ ਕਿ ਜੇ ਮੈਂ ਸਤਿ ਨਾ ਬੋਲਦਾ ਹੋਵਾਂ ਤਾਂ ਮੈਨੂੰ ਅਨੰਦ ਭੁੱਲ ਜਾਵੇ ਤੇ ਮੈਂ ਮੰਦਰ ਦਾ ਹੈਡ ਪੁਜਾਰੀ ਬਣ ਜਾਵਾਂ।

ਹੈਡ ਪੁਜਾਰੀ ਇਹਦੇ ਵਿੱਚ ਭੇਤ ਦੀ ਗੱਲ ਹੈ ਬੜੀ ਜ਼ਬਰਦਸਤ। ਪੁਜਾਰੀ ਦੇ ਕੋਲ ਦਾਨ ਆਉਂਦਾ ਹੈ, ਉਹ ਦਾਨ 'ਤੇ ਕਬਜ਼ਾ ਕਰਕੇ ਆਪਣੀ ਅਮੀਰੀ ਵਧਾਉਂਦਾ ਹੈ, ਆਪਣੇ ਨਿਜ ਦੇ ਖਰਚ ਪੂਰੇ ਕਰਦਾ ਹੈ। ਕਿਉਂਕਿ ਉਹ ਈਸ਼ਟ ਨੂੰ ਪੈਸਾ ਚੜ੍ਹਦਾ ਹੈ। ਜਿਹੜਾ ਈਸ਼ਟ ਨੂੰ ਪੈਸਾ ਚੜ੍ਹਦਾ ਹੈ, ਉਹਨੂੰ ਪੂਜਾ ਦਾ ਧਾਨ ਕਹਿੰਦੇ ਨੇ। ਪੂਜਾ ਦਾ ਧਾਨ ਕਰਦਾ ਕੀ ਹੈ –

***ਧਰਮਸਾਲਾ ਦੀਆਂ ਰੋਟੀਆ ਤਿੰਨ ਕੰਮ ਕਰੇਨਿ।***
***ਹੱਡ ਗਾਲਣ ਮਤ ਮਾਰਨ ਭਜਨ ਕਰਨ ਨ ਦੇਨਿ।***

ਸੋ ਕਹਿਣ ਲੱਗਿਆ ਕਿ ਮੈਂ ਪੁਜਾਰੀ ਬਣ ਜਾਵਾਂ, ਪੂਜਾ ਦਾ ਧਾਨ ਖਾਵਾਂ। ਗੁਰੂ ਮਹਾਰਾਜ ਨੇ ਤਾਂ ਇਹਨੂੰ ਜ਼ਹਿਰ ਕਿਹਾ ਹੈ।

ਜਦ ਮਾਤਾ ਜੀ ਨੂੰ ਗੁਰਸਿੱਖਾਂ ਨੇ ਕਿਹਾ, ਮਸੰਦਾਂ ਨੇ ਕਿ ਮਹਾਰਾਜ ਤਾਂ ਦਰਿਆ ਵਿੱਚ ਸੁੱਟੀ ਜਾਂਦੇ ਨੇ ਸਭ ਪੈਸਾ, ਨੌਂ ਕਰੋੜ ਰੁਪਿਆ ਓਸ ਵੇਲੇ ਦਾ ਮਹਾਰਾਜ ਨੇ ਦਰਿਆ ਵਿੱਚ ਸੁਟਿਆ। ਅੱਜ ਦੇ ਸਿੱਕੇ ਨਾਲ ਉਹ ਸੌ ਖਰਬ ਤੋਂ ਵੀ ਵੱਧ ਹੈ। ਤੁਸੀਂ ੨੦੦ ਨਾਲ ਜ਼ਰਬ ਦੇ ਲਓ ਨੌਂ ਕਰੋੜ ਨੂੰ। ਮਹਾਰਾਜ ਕਹਿੰਦੇ, ਮਾਤਾ! ਤੂੰ ਮੈਨੂੰ ਜ਼ਹਿਰ ਦੇ ਦੇ? ਉਹ ਕਹਿੰਦੀ, ਲਾਲ ਜੀ! ਮੈਂ ਕਿਵੇਂ ਦੇ ਸਕਦੀ ਹਾਂ? ਕਹਿੰਦੇ, ਫੇਰ ਗੁਰਸਿੱਖਾਂ ਨੂੰ ਮੈਂ ਨਰਕਾਂ ਵਿੱਚ ਭੇਜਣਾ ਹੈ ਪੂਜਾ ਦਾ ਧਾਨ ਖਿਲਾ ਕੇ। ਇਹ ਕਿਰਤ ਕਮਾਈ ਵਾਲੇ ਮੇਰੇ ਗੁਰਸਿੱਖ ਹੋਣਗੇ। ਇਹ ਬੰਦਗੀ ਕਰਨਗੇ। ਜੇ ਮੈਂ ਇਨ੍ਹਾਂ ਨੂੰ ਖਿਲਾਇਆ ਇਹ ਨਾਮ ਭੁੱਲ ਜਾਣਗੇ, ਪੂਜਾ ਦੇ ਪਿੱਛੇ ਲੜਾਈਆਂ ਕਰਨਗੇ, ਮਾਰਨਗੇ ਇੱਕ ਦੂਸਰੇ ਨੂੰ। ਇਹ ਦਿਖਾਵੇ ਦੇ ਸਿੱਖ ਰਹਿ ਜਾਣਗੇ। ਵਿੱਚੋਂ ਸਿੱਖੀ ਇਨ੍ਹਾਂ ਕੋਲੋਂ ਉਡ ਜਾਏਗੀ।

***ਜਬ ਲਗ ਰਹੇ ਖਾਲਸਾ ਰਹੇ ਨਿਆਰਾ॥***
***ਤਬ ਲਗ ਤੇਜ ਦੀਉ ਮੈਂ ਸਾਰਾ॥***

ਮੇਰਾ ਤੇ ਇਨ੍ਹਾਂ ਦਾ ਸਬੰਧ ਟੁੱਟ ਜਾਏਗਾ, ਪੂਜਾ ਖਾਣ ਨਾਲ ਹੀ। ਸੋ ਮਹਾਂਪੁਰਸ਼ ਕਹਿੰਦੇ ਮੈਂ ਪੁਜਾਰੀ ਬਣ ਜਾਵਾਂ।

ਵੱਡੇ ਮਹਾਂਪੁਰਸ਼ਾਂ ਨੇ ਕਿਹਾ ਕਿ ਭਾਈ! ਜੇ ਲੁਕਿਆ ਹੋਇਆ ਬੰਦਾ ਹੈ ਸਾਮ੍ਹਣੇ ਆਵੇ। ਇੰਦਰ ਸਾਮ੍ਹਣੇ ਆ ਗਿਆ। ਉਨ੍ਹਾਂ ਨੇ ਪੁੱਛਿਆ ਕਿ ਕੀ ਗੱਲ ਹੈ? ਉਨ੍ਹਾਂ ਨੇ ਕਿਹਾ ਕਿ ਮਹਾਰਾਜ! ਮੈਂ ਸਵਰਗ ਲੋਕ 'ਚੋਂ ਆਇਆ ਹਾਂ, ਤੁਸੀਂ ਸਮਾਧੀ ਤੋਂ ਉਥਾਨ ਨਹੀਂ ਸੀ ਹੁੰਦੇ। ਮੈਂ ਚਾਰ ਫਲ ਰੱਖੇ ਸੀ ਇੱਕ ਤਾਂ ਚੁੱਕ ਲਿਆ ਕਿ ਬਚਨ ਬਿਲਾਸ ਹੋਣਗੇ ਮੈਂ ਵੀ ਸੁਣ ਲਵਾਂਗਾ।

ਤੇਰੇ ਆਉਣ ਦਾ ਮਨੋਰਥ?

ਕਹਿਣ ਲੱਗਿਆ ਕਿ ਮੇਰੇ ਕੋਲ ਸੁਖਾਂ ਦੀ ਕੋਈ ਗਿਣਤੀ ਨਹੀਂ ਹੈ। ਇਥੇ ਦੇ ਚੱਕਰਵਰਤੀ ਬਾਦਸ਼ਾਹ ਨਾਲੋਂ ਦੱਸ ਅਰਬ ਗੁਣਾਂ ਮੇਰੇ ਕੋਲ ਜ਼ਿਆਦਾ ਸੁਖ ਹੈ। ਥੋੜ੍ਹਾ ਬਹੁਤਾ ਵੀ ਨਹੀਂ। ਪਰ ਕੀ ਵਜਹ ਹੈ ਮੇਰਾ ਮਨ ਅੰਦਰੋਂ ਕਿਉਂ ਭੁੱਜੀ ਜਾਂਦਾ ਹੈ? ਉਹ ਕਹਿਣ ਲੱਗੇ, ਇੰਦਰ! ਦੇਵ ਲੋਕ ਭੋਗ ਲੋਕ ਹੈ। ਇਹ ਜਿਹੜਾ ਮਾਤ ਲੋਕ ਹੈ ਇਹ ਕਰਮ ਲੋਕ ਹੈ। ਇੱਥੇ ਨਾਮ ਦੀ ਖੇਤੀ ਹੋ ਸਕਦੀ ਹੈ, ਹੋਰ ਕਿਸੇ planet (ਗ੍ਰਹਿ) ਦੇ ਵਿੱਚ ਨਾਮ ਦੀ ਖੇਤੀ ਨਹੀਂ ਹੁੰਦੀ। ਚਾਹੇ ਸਵਰਗ ਗਿਆਰ੍ਹਾਂ ਨੇ, ਨਰਕ ਅਠਾਰ੍ਹਾਂ ਨੇ। ਨਰਕਾਂ ਵਿੱਚ ਤਾਂ ਨਾਮ ਦੀ ਖੇਤੀ ਦਾ ਸਵਾਲ ਹੀ ਪੈਂਦਾ। ਓਥੇ ਹਾਏ ਓਏ, ਮਰ ਗਏ ਓਏ; ਅਗਾਹਾਂ ਕੋਈ ਗੱਲ ਹੀ ਨਹੀਂ ਹੈ।

***ਪਾਪੀ ਕਰਮ ਕਮਾਵਦੇ ਕਰਦੇ ਹਾਏ ਹਾਇ ॥***
***ਨਾਨਕ ਜਿਉ ਮਥਨਿ ਮਾਧਾਣੀਆ***
***ਤਿਉ ਮਥੇ ਧ੍ਰਮ ਰਾਇ ॥ ਅੰਗ – ੧੪੨੫***

ਸਵਰਗ ਦੇ ਵਿੱਚ ਆਦਮੀ ਭੁੱਲ ਜਾਂਦਾ ਹੈ, ਸੁੱਖ ਮਾਣਦਾ ਹੈ। ਸੁੱਖਾਂ ਦੇ ਵਿੱਚ ਆ ਕੇ ਪ੍ਰਮੇਸ਼ਰ ਭੁੱਲਦਾ ਹੈ। ਕੋਈ ਵਿਰਲਾ ਹੈ ਜਿਹੜਾ ਸੁੱਖ ਵੀ ਮਾਣੇ ਤੇ ਰੱਬ ਨੂੰ ਵੀ ਯਾਦ ਰੱਖੇ। ਸੋ ਕਹਿਣ ਲੱਗੇ ਤੇਰੇ ਜਿਹੜੇ planet ਨੇ ਸਵਰਗਾਂ ਦੇ ਵਿੱਚ, ਉਥੇ ਨਾਮ ਨਹੀਂ ਜਪਿਆ ਜਾਂਦਾ, ਨਾਮ ਹੈ ਨਹੀਂ ਉਥੇ। ਜੇ ਨਾਮ ਹੈ ਧਰਤੀ ਦੇ ਉਤੇ ਤਾਂ ਕੇਵਲ ਮਨੁੱਖ ਦੇ ਹਿੱਸੇ ਆਇਆ ਹੈ, ਹੋਰ ਕਿਸੇ ਦੇ ਹਿੱਸੇ 'ਚ ਨਹੀਂ ਆਈ ਇਹ ਚੀਜ਼। ਸੋ ਨਾਮ ਤੋਂ ਬਿਨਾਂ ਸ਼ਾਂਤੀ ਨਹੀਂ ਆਉਂਦੀ –

***ਧਾਰਨਾ – ਕਿਤ ਬਿਧ ਮਨ ਧੀਰੇ ਜੀ,***
***ਬਿਨ ਹਰਿ ਨਾਮ ਨ ਸ਼ਾਂਤਿ ਹੋਇ।***

ਮਨ ਤਾਂ ਸ਼ਾਂਤ ਨਾਮ ਨੇ ਕਰਨਾ ਹੈ, ਨਾਮ ਐਸੀ ਵਸਤੂ ਹੈ ਉਹਨੂੰ ਅੰਮ੍ਰਿਤ ਕਹਿੰਦੇ ਨੇ।

***ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ ॥***
***ਦੇਹੀ ਮਹਿ ਇਸ ਕਾ ਬਿਸ੍ਰਾਮੁ ॥***
***ਸੁੰਨ ਸਮਾਧਿ ਅਨਹਤ ਤਹ ਨਾਦ ॥***
***ਕਹਨੁ ਨ ਜਾਈ ਅਚਰਜ ਬਿਸਮਾਦ ॥***
***ਅੰਗ – ੨੯੩***

ਐਨਾ ਬਿਸਮਾਦ, ਐਨਾ ਅਨੰਦ ਹੈ ਕਿ ਨਾਪਿਆ, ਤੋਲਿਆ ਨਹੀਂ ਜਾ ਸਕਦਾ, ਕਿਹਾ ਨਹੀਂ ਜਾ ਸਕਦਾ, ਕਿੰਨਾ ਹੈ ਅਨੰਦ। ਵਾਹਿਗੁਰੂ ਜੀ ਨੇ ਮਨੁੱਖ ਦੇ ਅੰਦਰ ਨਾਮ ਰੱਖ ਦਿੱਤਾ। ਇਹ

ਬਾਹਰ ਟੱਕਰਾਂ ਮਾਰਦਾ ਫਿਰਦਾ ਹੈ, ਅੰਦਰੋਂ ਨਹੀਂ ਸੁੱਖ ਭਾਲ ਸਕਦਾ। ਜੇ ਅੰਦਰਲੇ ਸੁਖ ਦੀ ਇਹਨੂੰ ਸੋਝੀ ਆ ਜਾਵੇ, ਤਾਂ ਇਹ ਰਾਜਿਆਂ ਦਾ ਰਾਜਾ ਬਣ ਜਾਂਦਾ ਹੈ, ਬਾਦਸ਼ਾਹ ਵੀ ਇਹਦੇ ਸਾਮ੍ਹਣੇ ਕੁਝ ਨਹੀਂ ਕਰ ਸਕਦਾ ਹੈ। ਐਨੀਆਂ ਸ਼ਕਤੀਆਂ ਅੰਦਰ ਪੈਦਾ ਹੋ ਜਾਂਦੀਆਂ ਨੇ, ਦਿਖਾਉਂਦਾ ਨਹੀਂ ਗੁਰਸਿੱਖ, ਜ਼ਰ ਕੇ ਰਖਦਾ ਹੈ। ਬਰਦਾਸ਼ਤ ਕਰਦਾ ਹੈ ਵੱਡੇ-ਵੱਡੇ ਟੈਸਟ ਦਿੱਤੇ ਨੇ ਗੁਰਸਿੱਖਾਂ ਨੇ ਪਰ ਸ਼ਕਤੀ ਨਹੀਂ ਦਿਖਾਲੀ ਕਿਸੇ ਨੇ। ਕਿਉਂਕਿ ਅੰਦਰੋਂ ਨਾਮ ਚਲਿਆ ਜਾਂਦਾ ਹੈ, ਜੇ ਅੰਦਰੋਂ ਮਾਇਆ ਦੇ ਮੰਡਲ ਵਿੱਚ ਆ ਜਾਵੇ, ਰਿੱਧੀਆਂ-ਸਿੱਧੀਆ ਨਾਮ ਦਾ ਮੰਡਲ ਨਹੀਂ ਹੈ, ਮਾਇਆ ਦਾ ਮੰਡਲ ਹੈ। ਨਾਮ ਦੇ ਮੰਡਲ 'ਚੋਂ ਉਤਰ ਕੇ ਰਿੱਧੀਆਂ-ਸਿੱਧੀਆਂ ਵਿੱਚ ਉਹ ਕਿਉਂ ਆਏਗਾ। ਪੀ.ਐਚ,ਡੀ ਕੀਤੀ ਹੋਈ ਪੰਜਵੀ ਜਮਾਤ ਦੇ ਬੈਂਚ ਤੇ ਆ ਕੇ ਕਿਉਂ ਬੈਠੇਗਾ। ਸੋ ਇਸ ਤਰ੍ਹਾਂ ਦੇ ਨਾਲ ਨਾਮ ਦੀ ਜਿਹੜੀ ਮਹਿਮਾ ਹੈ, ਇਹ ਪਰਮ ਸੁਖੀ ਕਰ ਦਿੰਦੀ ਹੈ -

***ਬਿਨੁ ਹਰਿ ਨਾਮ ਨ ਸਾਂਤਿ ਹੋਇ***
***ਕਿਤੁ ਬਿਧਿ ਮਨੁ ਧੀਰੇ ॥ ਅੰਗ - ੭੦੨***

ਸੋ ਜੇ ਇਹਨੂੰ ਭੁੱਲਦਾ ਹੈ ਤਾਂ ਗਲ ਵਿੱਚ ਜਮ੍ਹਾਂ ਦੀ ਫਾਂਸੀ ਪੈਂਦੀ ਹੈ, ਅਰ ਉਹ ਕਿੰਨੀ ਬੁਰੀ ਹੈ। ਸੋ ਇਸ ਤਰ੍ਹਾਂ ਮਹਾਰਾਜ ਕਹਿੰਦੇ ਨੇ ਕਿ ਬੰਦਾ ਵਿਸ਼ਿਆਂ ਦੇ ਸੁਖ ਵਿੱਚ ਫਸਿਆ ਹੋਇਆ ਹੈ, ਵਿਸ਼ਿਆਂ ਦੇ ਸੁਖ ਨੂੰ ਸੁਖ ਮੰਨਦਾ ਹੈ, ਸੁਖ ਨਾਮ 'ਚ ਹੋਇਆ ਕਰਦਾ ਹੈ। ਵਿਸ਼ਿਆਂ 'ਚ ਨਹੀਂ ਹੋਏਗਾ, ਵਿਸ਼ੇ ਆਦਮੀ ਨੂੰ ਭੋਗ ਲੈਂਦੇ ਨੇ। ਇਹ ਸਰੀਰ ਨੂੰ ਭੋਗ ਲੈਂਦੇ ਨੇ -

***ਕਾਮੁ ਕ੍ਰੋਧੁ ਕਾਇਆ ਕਉ ਗਾਲੈ ॥***
***ਜਿਉ ਕੰਚਨ ਸੋਹਾਗਾ ਢਾਲੈ ॥ ਅੰਗ - ੯੩੨***

ਇਹ ਵਿਸ਼ੇ ਜਿੰਨੇ ਵੀ ਨੇ ਸੰਸਾਰ ਦੇ, ਚਾਹੇ ਕੋਈ ਵਿਸ਼ਾ ਹੈ, ਅੱਖਾਂ ਦਾ ਵਿਸ਼ਾ ਹੈ ਅੱਖਾਂ ਨੂੰ ਭੋਗ ਲੈਂਦਾ ਹੈ, ਕੰਨਾਂ ਦਾ ਵਿਸ਼ਾ ਕੰਨਾਂ ਨੂੰ ਭੋਗ ਲੈਂਦਾ ਹੈ। ਖਾਣ-ਪੀਣ ਦਾ ਵਿਸ਼ਾ ਜਿਹੜਾ ਹੈ ਉਹ ਜੀਭ ਨੂੰ ਭੋਗ ਲੈਂਦਾ ਹੈ। ਸੋ ਮਹਾਰਾਜ ਕਹਿੰਦੇ ਤੂੰ ਸੱਚੇ ਵਿਸ਼ੇ ਦੇ ਵਿੱਚ ਆ। ਸੱਚੇ ਰਸ ਨੂੰ ਪ੍ਰਾਪਤ ਕਰ। ਉਹਦੇ ਬਾਰੇ ਸਾਨੂੰ ਸਲਾਹ ਦਿੰਦੇ ਨੇ -

***ਧਾਰਨਾ - ਤਿਆਗ ਪਿਆਰਿਆ!***
***ਫਿੱਕੇ ਰਸ ਵਿਸ਼ਿਆਂ ਦੇ।***

ਕਹਿਣ ਲੱਗੇ, ਪਿਆਰਿਆ! ਵਿਸ਼ਿਆਂ ਦੇ ਰਸ ਵਿੱਚ ਨਾ ਗੁਲਤਾਨ ਹੋ। ਵਿਸ਼ਾ ਕਹਿੰਦੇ ਨੇ ਸਬਜੈਕਟ ਨੂੰ, ਚਾਹੇ ਪੁੱਤਰ ਹੈ, ਚਾਹੇ ਧੀਆਂ ਨੇ, ਚਾਹੇ ਪਰਿਵਾਰ ਹੈ, ਚਾਹੇ ਰਿਸ਼ਤੇਦਾਰੀਆਂ ਨੇ, ਚਾਹੇ ਜ਼ਮੀਨ ਜਾਇਦਾਦ ਹੈ, ਚਾਹੇ ਫੈਕਟਰੀਆਂ ਨੇ, ਚਾਹੇ ਬੈਂਕ-ਬੈਲੰਸ ਹੈ, ਕੁਛ ਵੀ ਹੈ, ਮਹਾਰਾਜ ਕਹਿੰਦੇ ਵਿਸ਼ਿਆਂ ਦਾ ਰਸ ਹੈ ਇਹ, ਇਹ ਸ਼ਾਂਤੀ ਨਹੀਂ ਦਿਆ ਕਰਦਾ ਕਦੇ ਵੀ। ਇਹ ਆਪਣੇ ਜਾਲ 'ਚ ਫਸਾ ਲੈਂਦਾ ਹੈ ਅਰ ਖਾਧਾ ਜਾਂਦਾ ਹੈ -

***ਮਾਇਆ ਮਮਤਾ ਮੋਹਣੀ***
***ਜਿਨਿ ਵਿਣੁ ਦੰਤਾ ਜਗੁ ਖਾਇਆ ॥***
***ਮਨਮੁਖ ਖਾਧੇ ਗੁਰਮੁਖਿ ਉਬਰੇ***
***ਜਿਨੀ ਸਚਿ ਨਾਮਿ ਚਿਤੁ ਲਾਇਆ ॥***
***ਅੰਗ - ੬੪੩***

ਇਹ ਰਸਾਂ ਨੂੰ ਤਾਂ ਛੱਡ ਦੇ, ਇਨ੍ਹਾਂ ਰਸਾਂ ਦੇ ਵਿੱਚ ਦੁਨੀਆਂ ਡੁੱਬ ਗਈ ਹੈ ਸਾਰੀ -

***ਬਿਖੈ ਬਨੁ ਫੀਕਾ ਤਿਆਗਿ ਰੀ ਸਖੀਏ***
***ਨਾਮੁ ਮਹਾ ਰਸੁ ਪੀਓ ॥ ਅੰਗ - ੮੦੨***

ਜਿਹੜਾ ਵਿਸ਼ਿਆਂ ਦਾ ਜਲ ਹੈ, ਬਨੁ ਜਲ ਨੂੰ ਕਹਿੰਦੇ ਨੇ ਇਹਨੂੰ ਤੂੰ ਛੱਡ। ਜਿਹੜੇ ਵਿਸ਼ਿਆਂ ਦੇ ਵਿੱਚ ਫਸੇ ਹੋਏ ਹਾਂ, ਆਪਾਂ ਹੀ ਦੇਖ ਲਓ ਕਿਸ ਤਰ੍ਹਾਂ ਆਲੇ-ਦੁਆਲੇ 'ਚ ਫਸੇ ਹੋਏ ਹਾਂ, ਪਰਿਵਾਰ 'ਚ ਫਸੇ ਹੋਏ ਹਾਂ, ਜਾਇਦਾਦਾਂ 'ਚ ਫਸੇ ਹੋਏ ਹਾਂ। ਉਹਦਾ ਹੀ ਰਸ ਹੈ ਸਾਨੂੰ ਥੋੜ੍ਹਾ ਬਹੁਤਾ। ਲੇਕਿਨ ਉਹ ਰਸ ਕੁਛ ਕਰਦਾ ਨਹੀਂ ਹੈ, ਛਿਨ-ਭੰਗਰ ਹੈ, ਲਾਟਰੀ ਨਿਕਲ ਆਵੇ ਮਾੜਾ ਜਿਹਾ ਚਿਰ ਆਦਮੀ ਨੂੰ ਸੁੱਖ ਹੁੰਦਾ ਹੈ, ਫੇਰ ਉਥੇ ਹੀ ਆ ਜਾਂਦਾ ਹੈ। ਕੋਠੀ ਬਹੁਤ ਵਧੀਆਂ ਪਾ ਲਈ, ਥੋੜ੍ਹਾ ਜਿਹਾ ਚਿਰ ਦੇਖੇਗਾ ਫੇਰ ਉਥੇ ਹੀ ਆ ਜਾਏਗਾ। ਮਹਾਰਾਜ ਕਹਿੰਦੇ ਇਹ ਚੀਜ਼ਾਂ ਉੱਚਾ ਨਹੀਂ ਲਿਜਾਉਂਦੀਆਂ, ਇਹ ਰਸ ਸਾਰੇ ਫਿੱਕੇ ਨੇ। ਕਰਨਾ ਕੀ ਹੈ ਫੇਰ? ਕਹਿੰਦੇ 'ਮਹਾ ਰਸੁ ਪੀਓ', ਕਹਿੰਦੇ ਅੰਦਰ ਮਹਾਂ ਰਸ ਹੈ ਅੰਮ੍ਰਿਤ ਦਾ ਤੂੰ ਉਹਨੂੰ ਪੀ। ਖੂਹ ਭਰਿਆ ਪਿਆ ਹੈ, ਜਿਵੇਂ ਪਨਿਹਾਰੀ ਡੋਲ ਦੇ ਨਾਲ ਪਾਣੀ ਕੱਢੀਂ ਜਾਂਦੀ ਹੈ, ਇਵੇਂ ਜਿਵੇਂ ਤੂੰ ਅੰਮ੍ਰਿਤ ਕੱਢੀ ਜਾਹ ਅੰਦਰ, ਤੇਰੇ ਅੰਦਰ ਅੰਮ੍ਰਿਤ ਦਾ ਖੂਹ ਲੱਗਿਆ ਹੋਇਆ ਹੈ। ਚਸ਼ਮਾ ਲੱਗਿਆ ਹੋਇਆ ਹੈ-

***ਬਿਨੁ ਰਸ ਚਾਖੇ ਬੁਡਿ ਗਈ***
***ਸਗਲੀ ਸੁਖੀ ਨ ਹੋਵਤ ਜੀਓ ॥ ਅੰਗ - ੮੦੨***

ਇਹ ਰਸ ਤੋਂ ਬਗੈਰ ਜਿਨ੍ਹਾਂ ਨੇ ਦੁਨੀਆਂ ਦੇ ਰਸਾਂ ਨੂੰ ਚਖਿਆ ਹੈ, ਉਹ ਸਾਰੇ ਡੁੱਬ ਗਏ। ਕਦੇ ਸੁਖੀ ਨਹੀਂ ਹੋਏਗਾ। ਚੜ੍ਹਦੀ ਕਲਾ, ਵਿਸਮਾਦ ਵਿੱਚ ਜੀਵ ਨਹੀਂ ਆਏਗਾ। ਫਿਕਰ-ਫਾਕਿਆਂ ਦੇ ਵਿੱਚ ਲੰਘੇਗਾ। ਸੋ ਉਹਦੇ ਬਾਰੇ ਮਹਾਰਾਜ ਕਹਿੰਦੇ ਨੇ ਕਿ ਤੂੰ ਨਾਮ ਬੀਜ ਲੈ, ਕਿਉਂਕਿ ਜੇ ਤੂੰ ਨਾਮ ਬੀਜੇਂਗਾ ਤਾਂ ਤੈਨੂੰ ਨਾਮ ਮਿਲੇਗਾ। *'ਜੇਹਾ ਬੀਜੈ ਸੋ ਲੁਣੈ ਮਥੈ ਜੋ ਲਿਖਿਆਸੁ॥ ਅੰਗ - ੧੩੪,* ਜੇ ਨਹੀਂ ਬੀਜੇਂਗਾ 'ਰੈਣ ਵਿਹਾਣੀ ਪਛੁਤਾਣੀ ਉਠਿ ਚਲੀ ਗਈ ਨਿਰਾਸ॥' -

***ਧਾਰਨਾ - ਜਿੰਦੇ ਰੋਵੇਂਗੀ ਤੇ ਰੋ ਰੋ ਪਛੋਤਾਵੇਂਗੀ।***
***ਆਪੀਨੈ ਭੋਗ ਭੋਗਿ ਕੈ***
***ਹੋਇ ਭਸਮੜਿ ਭਉਰੁ ਸਿਧਾਇਆ ॥ ਅੰਗ - ੪੬੪***

ਆਹ ਚਲਿਆ ਗਿਆ, ਫੜ ਲਿਆ -

***ਵਡਾ ਹੋਆ ਦੁਨੀਦਾਰੁ***

***ਗਲਿ ਸੰਗਲੁ ਘਤਿ ਚਲਾਇਆ ॥ ਅੰਗ - ੪੬੪***

ਜਾਣ ਨੂੰ ਜੀਅ ਨਹੀਂ ਕਰਦਾ ਕਹਿੰਦਾ ਹੈ ਕਿ ਫਲਾਣੇ ਡਾਕਟਰ ਨੂੰ ਬੁਲਾ ਲਓ, ਦੇ ਦਿਓ ਜਿੰਨੀ ਫੀਸ ਮੰਗਦਾ ਹੈ। ਮੈਨੂੰ ਰੋਕ ਲਓ ਜੇ ਰੋਕ ਸਕਦੇ ਓਂ, ਮੈਂ ਚੱਲਿਆ। ਜਦੋਂ ਔਰੰਗਜ਼ੇਬ ਮਰਨ ਲੱਗਿਆ, ਨੇੜੇ ਆ ਗਿਆ ਮੌਤ ਦੇ। ਉਹਨੇ ਪੰਧਨਾਮਾ ਲਿਖਾਇਆ। ਇੱਕ ਤਾਂ ਵਿੱਲ ਹੁੰਦੀ ਹੈ, ਇੱਕ ਹੁੰਦਾ ਹੈ ਪੰਧਨਾਮਾ। ਉਹ ਲਿਖਦਾ ਹੈ ਕਿ ਮੈਂ ਜ਼ਿੰਦਗੀ 'ਚ ਪਾਪ ਕਰੇ ਨੇ ਬਹੁਤ, ਸਾਮ੍ਹਣੇ ਆ ਗਏ ਸਾਰੇ, ਲਕੋ ਤਾਂ ਸਕਦਾ ਨਹੀਂ ਹੈ। ਬੜਾ ਮੈਂ ਮਾੜਾ ਕੰਮ ਕਰਿਆ, ਵੱਡੇ-ਵੱਡੇ ਬੀਤਰਾਗ ਸਾਧੂਆਂ ਨੂੰ ਮਰਵਾ ਦਿੱਤਾ, ਗੁਰੂ ਤੇਗ ਬਹਾਦਰ ਸਾਹਿਬ ਵਰਗਿਆਂ ਨੂੰ ਸ਼ਹੀਦ ਕਰ ਦਿੱਤਾ। ਮੈਂ ਧਰਮ ਸਮਝਦਾ ਸੀ ਪਰ ਮੈਨੂੰ ਹੁਣ ਗਿਆਨ ਆਇਆ ਹੈ, ਗੁਰੂ ਦਸਵੇਂ ਪਾਤਸ਼ਾਹ ਦੀ ਚਿੱਠੀ ਪੜ੍ਹ ਕੇ ਬਈ ਮੇਰੀ ਤਾਂ ਸਾਰੀ ਜ਼ਿੰਦਗੀ ਹੀ ਪਾਪਾਂ ਨਾਲ ਭਰੀ ਪਈ ਹੈ। ਮੇਰੇ ਅੱਗੇ ਹਨ੍ਹੇਰਾ ਹੀ ਹਨ੍ਹੇਰਾ ਨਜ਼ਰ ਆ ਰਿਹਾ ਹੈ। ਚਾਨਣਾ ਨਹੀਂ ਆ ਰਿਹਾ। ਹੇ ਅੱਲਾਹ! ਮੇਰਾ ਕੀ ਬਣੇਗਾ, ਕਿਹੜੇ ਦੋਜ਼ਕ ਦੇ ਵਿੱਚ ਮੇਰੀ ਜ਼ਿੰਦਗੀ ਸੜਦੀ ਰਹੇਗੀ। ਉਸ ਵੇਲੇ ਇਨਸਾਫ ਆਪੇ ਹੀ ਕਰ ਲੈਂਦਾ ਹੈ ਆਦਮੀ। ਪਹਿਲਾਂ ਕਹਿੰਦਾ ਹੈ, ਮੈਂ ਕਿਹੜਾ ਹੈਗਾ। ਮੈਂ ਤਾਂ ਚੰਗਾ ਹਾਂ, ਲੇਕਿਨ ਅੰਦਰ ਜਾਣ ਦਾ ਆਦਮੀ ਨੂੰ ਪਤਾ ਹੈ, ਅੰਦਰ ਕਾਂਟਾ ਲੱਗਿਆ ਹੋਇਆ ਹੈ ਕਿ ਆਹ-ਆਹ ਗੱਲਾਂ ਕਰੀਆਂ ਨੇ ਤੂੰ। ਮਾਫੀ ਨਹੀਂ ਮੰਗੀ, ਕਦੇ ਰੋ ਕੇ ਗੁਰੂ ਦੇ ਚਰਨਾਂ ਵਿੱਚ ਨਹੀਂ ਗਿਰਿਆ ਕਿ ਮੇਰੇ ਤੋਂ ਇਹ ਭੁੱਲਾਂ ਹੋ ਗਈਆਂ। ਮੈਨੂੰ ਬਖਸ਼ ਦੇ, ਅੱਗੇ ਵਾਸਤੇ ਨਹੀਂ ਮੈਂ ਕਰਦਾ। ਜੇ ਭਲਾ ਅਸੀਂ ਰੋ ਕੇ ਗਿਰ ਵੀ ਪਏ, ਗੁਰੂ ਤਾਂ ਮਾਫੀ ਦੇਣ ਨੂੰ ਤਿਆਰ ਵੀ ਹੋ ਗਿਆ। ਉਸ ਤੋਂ ਬਾਅਦ ਮੈਂ ਲੰਘੀ ਖੁਆਜਾ ਵਿਸਰਿਆ'। ਅਸੀਂ ਕਦੇ ਗੰਭੀਰ ਨਹੀਂ ਹੁੰਦੇ, ਅੰਤ ਦੇ ਵੇਲੇ ਜੋ ਹੁੰਦਾ ਹੈ ਅਸਲੀ ਉਹ ਸਾਮ੍ਹਣੇ ਆ ਜਾਂਦਾ ਹੈ।

***ਵਡਾ ਹੋਆ ਦੁਨੀਦਾਰੁ***
***ਗਲਿ ਸੰਗਲੁ ਘਤਿ ਚਲਾਇਆ ॥***
***ਅਗੈ ਕਰਣੀ ਕੀਰਤਿ ਵਾਚੀਐ***
***ਬਹਿ ਲੇਖਾ ਕਰਿ ਸਮਝਾਇਆ ॥ ਅੰਗ - ੪੬੪***

ਉਥੇ ਬੇਇਨਸਾਫੀ ਨਹੀਂ ਹੈ, ਉਹ ਇਕਰਾਰ ਕਰਾਉਂਦੇ ਨੇ, ਜਿਵੇਂ ਫਿਲਮ ਚਲਦੀ ਹੈ ਕਿ ਆਹੀ ਸੀਗਾ, ਆਹ ਵੀ ਤੂੰ ਕੰਮ ਕਰਿਆ, ਆਹ ਵੀ ਕਰਿਆ।

***ਥਾਉ ਨ ਹੋਵੀ ਪਉਦੀਈ***
***ਹੁਣਿ ਸੁਣੀਐ ਕਿਆ ਰੂਆਇਆ ॥***
***ਮਨਿ ਅੰਧੈ ਜਨਮੁ ਗਵਾਇਆ ॥ ਅੰਗ - ੪੬੪***

ਹੁਣ ਥਾਉਂ ਮਿਲਦਾ ਨਹੀ, ਕਹਿੰਦੇ ਤੇਰੇ ਵਾਸਤੇ ਇੱਥੇ ਥਾਉਂ ਨਹੀਂ, ਤੇਰੇ ਵਾਸਤੇ ਨਰਕ ਵਿੱਚ ਥਾਉਂ ਹੈ। ਹੁਣ ਕਿਉਂ ਰੋਂਦਾ ਹੈ। 'ਮਨਿ ਅੰਧੈ ਜਨਮੁ ਗਵਾਇਆ ॥' ਕਿਉਂਕਿ ਉਹਨੇ ਉਹ ਕੰਮ ਨਹੀਂ ਕਰਿਆ, ਜਿਹੜੇ ਕੰਮ ਕਰਨ ਦੇ ਨਾਲ ਉਹਦਾ ਛੁਟਕਾਰਾ ਨਹੀਂ ਹੁੰਦਾ -

***ਜਿਸੁ ਵਖਰ ਕਉ ਲੈਨਿ ਤੂ ਆਇਆ ॥***
***ਰਾਮ ਨਾਮੁ ਸੰਤਨ ਘਰਿ ਪਾਇਆ ॥***
***ਤਜਿ ਅਭਿਮਾਨੁ ਲੇਹੁ ਮਨ ਮੋਲਿ ॥***
***ਰਾਮ ਨਾਮੁ ਹਿਰਦੇ ਮਹਿ ਤੋਲਿ ॥***
***ਲਾਦਿ ਖੇਪ ਸੰਤਹ ਸੰਗਿ ਚਾਲੁ ॥***
***ਅਵਰ ਤਿਆਗਿ ਬਿਖਿਆ ਜੰਜਾਲ ॥***
***ਧੰਨਿ ਧੰਨਿ ਕਹੈ ਸਭੁ ਕੋਇ ॥***
***ਮੁਖ ਊਜਲ ਹਰਿ ਦਰਗਹ ਸੋਇ ॥***
***ਇਹੁ ਵਾਪਾਰੁ ਵਿਰਲਾ ਵਾਪਾਰੈ ॥***
***ਨਾਨਕ ਤਾ ਕੈ ਸਦ ਬਲਿਹਾਰੈ ॥ ਅੰਗ - ੨੮੩***

ਸੌ ਵਾਰੀ ਬਲਿਹਾਰ ਜਾਂਦੇ ਹਾਂ, ਜਿਹੜਾ ਨਾਮ ਦਾ ਵਪਾਰ ਕਰਨ ਲਗ ਜਾਵੇ। ਕਰਦੇ ਤਾਂ ਅਸੀਂ ਹਾਂ, ਫਾਇਦਾ ਵੀ ਸਾਨੂੰ ਹੁੰਦਾ ਹੈ। ਪਰ ਗੁਰੂ ਬਲਿਹਾਰ ਜਾਂਦਾ ਹੈ। ਕਿਉਂ ਗੁਰੂ ਕਹਿੰਦਾ ਹੈ ਕਿ ਕੋਈ ਦੁਖੀ ਨਾ ਹੋਵੇ ਸੰਸਾਰ 'ਚ। ਉਹਦਾ ਸੁਨੇਹਾ ਹੀ ਸੁਖਾਂ ਦਾ ਹੈ, ਸੁਖ ਹੀ ਸੁਖ ਦੇਣਾ ਹੈ ਉਹਨੇ। ਸੋ ਇਸ ਤਰ੍ਹਾਂ ਦੇ ਨਾਲ ਪਛਤਾਵਾ ਪੱਲੇ ਰਹਿ ਜਾਂਦਾ ਹੈ ਸਾਧਸੰਗਤ ਜੀ। ਕਿਉਂਕਿ ਅਸੀਂ ਉਹ ਕੰਮ ਨਹੀਂ ਕਰਿਆ। ਉਲਟ ਕੰਮ ਕਰੇ ਨੇ। ਐਉਂ ਪੜ੍ਹ ਲਓ-

***ਧਾਰਨਾ - ਕੋਈ ਬੀਜ ਲੈ ਕਿਆਰਾ ਸੱਚੇ ਨਾਮ ਦਾ,***
***ਪਾਪਾਂ ਵਾਲੇ ਖੇਤ ਬੀਜ ਲਏ।***

***ਹੁਣਿ ਵਤੈ ਹਰਿ ਨਾਮੁ ਨ ਬੀਜਿਓ***
***ਅਗੈ ਭੁਖਾ ਕਿਆ ਖਾਏ ॥ ਅੰਗ - ੪੫੦***

ਮਹਾਰਾਜ ਬਾਰ-ਬਾਰ ਕਹਿੰਦੇ ਸੀ ਨਾਮ ਬੀਜ ਲੈ। ਇਹ ਚੀਜ਼ਾਂ ਤੇਰੇ ਨਾਲ ਨਹੀਂ ਜਾਣੀਆਂ। ਸੋ ਇਸ ਤਰ੍ਹਾਂ ਦੇ ਨਾਲ ਮਹਾਰਾਜ ਕਹਿੰਦੇ, ਪ੍ਰਮੇਸ਼ਰ ਨੂੰ ਭੁੱਲ ਕੇ ਪਛਤਾਉਣਾ ਪੈ ਜਾਂਦਾ ਹੈ।

***ਰੈਣ ਵਿਹਾਣੀ ਪਛੁਤਾਣੀ ਉਠਿ ਚਲੀ ਗਈ ਨਿਰਾਸ॥***
***ਅੰਗ - ੧੩੪***

ਉਮਰ ਮੁੱਕ ਗਈ, ਕਹਿੰਦਾ ਹੇ ਵਾਹਿਗੁਰੂ! ਜੇ ਮੈਨੂੰ ਹੁਣ ਦੇ ਦੇਵੇਂ ਨਾ, ਥੋੜ੍ਹੇ ਜਿਹੇ ਦਿਨ, ਫੇਰ ਮੈਂ ਤੇਰਾ ਨਾਮ ਜਪ ਲਵਾਂ। ਕਹਿੰਦੇ, ਹੁਣ ਤਾਂ ਪਿਆਰਿਆ ਤੇਰਾ ਕੀ ਬਣ ਸਕਦਾ ਹੈ, ਜਦ ਤੂੰ ਸਾਰੀ ਜ਼ਿੰਦਗੀ ਨਹੀਂ ਜਪਿਆ। ਹੁਣ ਤਾਂ ਤੇਰੀ ਬਿਰਤੀ ਹੀ ਨਹੀਂ ਇਕਾਗਰ ਹੋਣੀ, ਚਿੱਤ ਟਿਕਣਾ ਹੀ ਨਹੀਂ ਹੈ। ਨਾਮ ਜਪਣਾ ਖੇਡ ਨਹੀਂ ਹੁੰਦਾ, ਅੰਦਰ ਬਹੁਤ ਚੀਜ਼ਾਂ ਚਾਹੀਦੀਆਂ ਨੇ, ਵੈਰਾਗ ਚਾਹੀਦਾ ਹੈ ਹੱਦ ਤੋਂ ਜ਼ਿਆਦਾ। ਦ੍ਰਿੜ੍ਹਤਾ ਚਾਹੀਦੀ ਹੈ। ਸੋਝੀ ਚਾਹੀਦੀ ਹੈ, ਪਿਆਰ ਚਾਹੀਦਾ ਹੈ। ਪਿਆਰ ਬਿਨਾਂ 'ਨਾਮ' ਕਾਹਦਾ। ਉਹ ਦੁਹਰਾਉਣਾ ਹੈ, ਜਿਵੇਂ ਟੇਪ ਰਿਕਾਰਡ ਲਾ ਦਿੱਤਾ, ਵਾਹਿਗੁਰੂ-ਵਾਹਿਗੁਰੂ ਕਰੀ ਜਾਂਦਾ ਹੈ। ਖਿੱਚ ਪਵੇ -

***ਸੀਨੇ ਖਿਚ ਜਿਨ੍ਹਾਂ ਨੇ ਖਾਧੀ ਓ ਕਰ ਅਰਾਮ ਨਹੀਂ ਬਹਿੰਦੇ।***
***ਨਿਹੁੰ ਵਾਲੇ ਨੈਣਾਂ ਕੀ ਨੀਂਦਰ ਓ ਦਿਨੇ ਰਾਤ ਪਏ ਵਹਿੰਦੇ।***
***ਇਕੋ ਲਗਨ ਲਗੀ ਲਈ ਜਾਂਦੀ ਹੈ ਟੋਰ ਅਨੰਤ ਉਨ੍ਹਾਂ ਦੀ।***

*ਵਸਲੋਂ ਉਰੇ ਮੁਕਾਮ ਨ ਕੋਈ ਸੋ ਚਾਲ ਪਏ ਨਿਤ ਰਹਿੰਦੇ।*
*ਭਾਈ ਵੀਰ ਸਿੰਘ ਜੀ*

ਪ੍ਰਮੇਸ਼ਰ ਜੀਉਂਦੀ ਜਾਗਦੀ ਵਸਤੂ ਹੈ, ਉਹ ਨਿਰਾਰਥਕ ਕੋਈ ਪੱਥਰ ਨਹੀਂ ਹੈ, ਕੋਈ ਗੈਸ ਨਹੀਂ ਹੈ, ਕੋਈ ਹਵਾ ਨਹੀਂ ਹੈ, ਉਹ ਸਾਡੇ ਅੰਦਰਲੀਆਂ ਤਰਬਾਂ ਨੂੰ ਸਮਝਦਾ ਹੈ। ਜਦ ਅਸੀਂ ਉਹਦੀ ਖਿੱਚ ਪਾਉਂਦੇ ਹਾਂ, ਉਹ ਵੀ ਖਿੱਚਿਆ ਜਾਂਦਾ ਹੈ।

*ਚਰਨ ਸਰਨ ਗੁਰੁ ਏਕ ਪੈਂਡਾ ਜਾਇ ਚਲ*
*ਸਤਿਗੁਰੁ ਕੋਟਿ ਪੈਂਡਾ ਆਗੇ ਹੋਇ ਲੇਤ ਹੈ।*
*ਏਕ ਬਾਰ ਸਤਿਗੁਰ ਮੰਤ੍ਰ ਸਿਮਰਨ ਮਾਤ੍ਰ*
*ਸਿਮਰਨ ਤਾਂਹਿ ਬਾਰੰਬਾਰ ਗੁਰੁ ਹੇਤ ਹੈ।*
*ਭਾਵਨੀ ਭਗਤਿ ਭਾਇ ਕੌਡੀ ਅਗ੍ਰਭਾਗ ਰਾਖੈ*
*ਤਾਹਿ ਗੁਰੁ ਸਰਬ ਨਿਧਾਨ ਦਾਨ ਦੇਤ ਹੈ।*
*ਸਤਿਗੁਰੁ ਦਯਾ ਨਿਧਿ ਮਹਿਮਾ ਅਗਾਧਿ ਬੋਧ*
*ਨਮੋ ਨਮੋ ਨਮੋ ਨਮੋ ਨੇਤਿ ਨੇਤਿ ਨੇਤਿ ਹੈ॥*
*ਕਬਿੱਤ ਭਾਈ ਗੁਰਦਾਸ ਜੀ*

ਕਰੋੜ ਕਦਮ ਸਾਡੇ ਵਲ ਨੂੰ ਆਉਂਦਾ ਹੈ। ਕਿਉਂਕਿ ਪਿਆਰ ਦੇ ਵਸੀਭੂਤ ਹੈ, ਪ੍ਰਮੇਸ਼ਰ ਜਿਹੜਾ ਹੈ। ਬਾਕੀ ਪਾਖੰਡ ਨੂੰ ਨਹੀਂ ਜਾਣਦਾ। ਕਿੰਨਾਂ ਹੀ ਪੜ੍ਹਿਆ ਹੋਵੇ, ਕਿੰਨੇ ਹੀ ਅਰਥ ਕਰਦਾ ਹੋਵੇ, ਕਿੱਡਾ ਹੀ ਗਿਆਨੀ ਹੋਵੇ। ਚਾਹੇ ਕੋਈ ਕਿੰਨੇ ਹੀ ਰਾਗਾਂ ਵਿੱਚ ਗਾਉਂਦਾ ਹੋਵੇ -

*ਕੋਈ ਗਾਵੈ ਰਾਗੀ ਨਾਦੀ ਬੇਦੀ ਬਹੁ ਭਾਤਿ ਕਰਿ*
*ਨਹੀ ਹਰਿ ਹਰਿ ਭੀਜੈ ਰਾਮ ਰਾਜੇ ॥*
*ਜਿਨਾ ਅੰਤਰਿ ਕਪਟੁ ਵਿਕਾਰੁ ਹੈ*
*ਤਿਨਾ ਰੋਇ ਕਿਆ ਕੀਜੈ ॥*
*ਹਰਿ ਕਰਤਾ ਸਭੁ ਕਿਛੁ ਜਾਣਦਾ*
*ਸਿਰਿ ਰੋਗ ਹਥੁ ਦੀਜੈ ॥*
*ਜਿਨਾ ਨਾਨਕ ਗੁਰਮੁਖਿ ਹਿਰਦਾ ਸੁਧੁ*
*ਹੈ ਹਰਿ ਭਗਤਿ ਹਰਿ ਲੀਜੈ ॥ ਅੰਗ - ੪੫੦*

ਉਹ ਕਰਤਾ ਸਭ ਕੁਛ ਜਾਣਦਾ ਹੈ। ਅੰਦਰੋਂ ਜਾਣਦਾ ਹੈ ਕਿ ਹੈ ਕੀ, ਪਾਖੰਡੀ ਹੈ ਕਿ ਮੇਰੇ ਨਾਲ ਗੱਲ ਕਰ ਰਿਹਾ ਹੈ। ਸੋ ਪਛਤਾਉਣਾ ਪੈ ਜਾਂਦਾ ਹੈ ਜਦੋਂ ਉਮਰ ਲੰਘ ਗਈ।

*ਰੈਣ ਵਿਹਾਣੀ ਪਛੁਤਾਣੀ ਉਠਿ ਚਲੀ ਗਈ ਨਿਰਾਸ॥*
*ਅੰਗ - ੧੩੪*

ਹੁਣ ਮਹਾਰਾਜ ਕਹਿੰਦੇ ਦੇਖੋ ਪਿਆਰਿਓ! ਹੁਣ ਨਿਰਾਸ ਨਾ ਹੋਵੋ, ਤੁਹਾਨੂੰ ਰਾਹ ਵੀ ਦੱਸ ਦਿੰਦੇ ਹਾਂ ਅਸੀਂ। ਬਈ ਦਰਗਾਹ 'ਚ ਤੁਸੀਂ ਕਿਵੇਂ ਛੁਟ ਸਕਦੇ ਓਂ।

*ਧਾਰਨਾ - ਜਿਨ ਕੌ ਸਾਧੂ ਭੇਟੀਐ*
*ਦਰਗਹ ਹੋਇ ਖਲਾਸੁ।*

ਜੇ ਤਾਂ ਕਿਸੇ ਪੂਰਨ ਮਹਾਂਪੁਰਖ ਨਾਲ ਸੰਜੋਗ ਬਣ ਗਿਆ, ਉਹ ਕੀ ਕਰਦਾ ਹੈ, ਆਪ ਨਾਮ ਜਪਦਾ ਹੈ ਤੇ ਸੰਸਾਰ ਨੂੰ ਜਪਾਉਂਦਾ ਹੈ। ਉਹਦੀਆਂ ਰਹਿਤਾਂ ਲਿਖੀਆਂ ਹੋਈਆਂ ਨੇ ਗੁਰੂ ਗ੍ਰੰਥ ਸਾਹਿਬ ਵਿੱਚ, ਕੀ ਰਹਿਤਾਂ ਹੁੰਦੀਆ ਨੇ ਸਾਧੂ ਦੀਆਂ। ਸਾਧੂ ਮਿਲ ਜਾਵੇ - ਬ੍ਰਹਮ ਨੇਸ਼ਟੀ, ਬ੍ਰਹਮ ਬਕਤਾ, ਬ੍ਰਹਮਸਰੋਤਰੀ, ਜਿਹਦੀ ਦ੍ਰਿਸ਼ਟੀ 'ਚ ਪ੍ਰਮੇਸ਼ਰ ਹਰ ਵਕਤ ਰਹਿੰਦਾ ਹੈ। ਜਿਹੜੇ ਬੋਲ ਦੇ ਉਤੇ ਪ੍ਰਮੇਸ਼ਰ ਦਾ ਬੋਲ ਹੀ ਆਉਂਦਾ ਹੈ ਤੇ ਜਿਹੜਾ ਪ੍ਰਮੇਸ਼ਰ ਦੀ ਹੀ ਗੱਲ ਸੁਣਦਾ ਹੈ, ਉਹਨੂੰ ਬ੍ਰਹਮ ਨੇਸ਼ਟੀ, ਬ੍ਰਹਮ ਬਕਤਾ, ਬ੍ਰਹਮ ਸਰੋਤਰੀ ਕਹਿੰਦੇ ਨੇ, ਉਹਦੇ ਅੰਦਰ ਅਗਿਆਨ ਨਹੀਂ ਹੋਇਆ ਕਰਦਾ। ਉਹਦੀ ਨਿਸ਼ਾਨੀ ਕੀ ਹੁੰਦੀ ਹੈ, ਐਉਂ ਪੜ੍ਹ ਲਓ-

*ਧਾਰਨਾ - ਆਵੈ ਸਾਹਿਬੁ ਚਿਤ*
*ਤੇਰਿਆਂ ਭਗਤਾਂ ਡਿਠਿਆਂ।*

ਨਿਸ਼ਾਨੀ ਹੈ ਇਹ। ਇਹ ਜਿਹੜੀ ਹਉਮੈ ਦੀ, ਕ੍ਰੋਧ ਦੀ, ਈਰਖਾ ਦੀ, ਵੈਰ, ਵਿਰੋਧ ਦੀ ਮੈਲ ਹੈ ਨਾ ਉਹ ਕੱਟਣੀ ਸ਼ੁਰੂ ਹੋ ਜਾਂਦੀ ਹੈ, ਸਾਧੂ ਨੂੰ ਦੇਖ ਕੇ। ਪਰ ਸਾਧੂ rare ਹੈ, ਤਰਕ ਵੀ ਕਿਸੇ ਤੇ ਨਾ ਕਰੋ, ਲੋੜ ਹੀ ਨਹੀਂ ਸਾਨੂੰ ਤਰਕ ਕਰਨ ਦੀ, ਕੋਈ ਲੋੜ ਹੀ ਨਹੀਂ ਸਾਨੂੰ ਤਰਕ ਕਰਨ ਦੀ। ਜੇ ਤਾਂ ਵਾਹਿਗੁਰੂ-ਵਾਹਿਗੁਰੂ ਅੰਦਰ ਹੋਣ ਲਗ ਗਿਆ, ਅੰਦਰ ਸ਼ਾਂਤੀ ਆ ਗਈ ਤਾਂ ਸਮਝ ਲਓ ਕਿ ਕੋਈ ਸਾਧੂ ਹੈ ਇਹ, ਚਾਹੇ ਲਿਬਾਸ ਕੋਈ ਹੈ ਉਹਦਾ। ਉਹ ਜੇ ਮਿਲ ਜਾਵੇ -

*ਜਿਨ ਕੌ ਸਾਧੂ ਭੇਟੀਐ ਸੋ ਦਰਗਹ ਹੋਇ ਖਲਾਸੁ ॥*
*ਅੰਗ - ੧੩੪*

ਉਹ ਜੇ ਮਿਲ ਜਾਵੇ, ਭੇਟਣਾ ਹੁੰਦਾ ਹੈ ਕਿ ਉਹਦੀ attention (ਕ੍ਰਿਪਾ) ਹੋ ਜਾਵੇ, ਖਾਸ attention (ਕ੍ਰਿਪਾ) ਹੋ ਜਾਵੇ, ਫੇਰ ਦਰਗਹ 'ਚੋਂ ਛੁਟ ਜਾਂਦਾ ਹੈ।

ਬਾਬਾ ਸਾਹਿਬ ਸਿੰਘ ਜੀ ਬੇਦੀ, ਆਪ ਦੇ ਲੰਗਰ ਵਿੱਚ ਭਾਗ ਸਿੰਘ ਲਾਂਗਰੀ ਸੀਗੇ, ਉਨ੍ਹਾਂ ਦੀ ਮਾਤਾ ਚੜ੍ਹਾਈ ਕਰ ਗਈ, ਬਾਬਾ ਜੀ ਨੂੰ ਦੱਸਿਆ, ਬਾਬਾ ਜੀ ਕਹਿੰਦੇ, ਸਸਕਾਰ ਨਾ ਕਰਿਓ। ਕਾਫੀ ਸਮੇਂ ਬਾਅਦ ਉਹਦੇ ਸਵਾਸ ਫੇਰ ਚੱਲ ਪਏ। ਉਹ ਕਹਿਣ ਲੱਗੀ ਕਿ ਮੈਂ ਬਾਬਾ ਜੀ ਦੇ ਦਰਸ਼ਨ ਕਰਨੇ ਨੇ। ਦਰਸ਼ਨ ਕਰਨ ਆ ਗਈ, ਨਾਲ ਬਹੁਤ ਸਾਰੇ ਬੰਦੇ ਸੀ। ਬਾਬਾ ਜੀ ਨੇ ਸਮਾਂ ਦੇ ਦਿਤਾ, ਸਵਾਲ ਕਰਿਆ ਕਿ ਮਾਤਾ! ਦੱਸ ਕਿਵੇਂ ਹੋਈ? ਕਹਿਣ ਲੱਗੀ, ਮਹਾਰਾਜ ਮੈਂ ਚੜ੍ਹਾਈ ਕਰੀ, ਮੈਨੂੰ ਕੋਈ ਲੈਣ ਆਏ ਜਮਦੂਤ, ਭਿਆਨਕ ਤਾਂ ਨਹੀਂ ਸੀਗੇ, ਸੀਗੇ ਤਾਂ ਚੰਗੇ ਬੰਦੇ, ਧਰਮਰਾਜ ਦੇ ਮੈਨੂੰ ਲੈ ਗਏ। ਉਥੇ ਜਦ ਮੇਰਾ ਨਾਉਂ ਕੱਢਿਆ, ਮੇਰਾ ਨਾਉਂ ਨਾ ਨਿਕਲਿਆ। ਘਬਰਾ ਗਏ ਸਾਰੇ। ਕਹਿੰਦੇ, ਮੇਰੀ ਬਹੁਤ ਸੇਵਾ ਹੋਣੀ ਸ਼ੁਰੂ ਹੋ ਗਈ ਉਸ ਵੇਲੇ। ਕੋਈ ਕੁਛ ਕਰਦਾ ਹੈ, ਕੋਈ ਕੁਛ ਕਰਦਾ ਹੈ। ਓਹੀ ਜਿਹੜੇ ਪਹਿਲਾਂ ਡਰਾਉਂਦੇ ਸੀ, ਹੱਥ ਬੰਨ੍ਹੀ ਫਿਰਦੇ ਨੇ, ਬਾਬਾ ਜੀ ਨੇ ਸੰਗਤ ਵਲ ਦੇਖਿਆ ਕਹਿੰਦੇ ਕਿਉਂ ਪ੍ਰੇਮੀਓ! ਯਾਦ ਹੈ ਤੁਹਾਡੇ ਗੁਰੂ ਦਾ ਹੁਕਮ, ਸਾਰੇ ਚੁੱਪ

ਕਰ ਗਏ। ਕਹਿਣ ਲੱਗੇ, ਮਹਾਰਾਜ ਆਪ ਹੀ ਕ੍ਰਿਪਾ ਕਰੋ। ਮਹਾਰਾਜ ਕਹਿਣ ਲੱਗੇ ਕਿ -

***ਸਾਧਸੰਗਿ ਧਰਮ ਰਾਇ ਕਰੇ ਸੇਵਾ ॥***
***ਸਾਧ ਕੈ ਸੰਗਿ ਸੋਭਾ ਸੁਰਦੇਵਾ ॥ ਅੰਗ - ੨੭੧***

ਜਿਹਨੇ ਸਾਧੂ ਦੀ ਸੰਗਤ ਕਰੀ ਹੋਈ ਹੈ, ਧਰਮਰਾਜਾ ਓਹਦੀ ਸੇਵਾ ਕਰਦਾ ਹੈ। ਧਰਮਰਾਜਾ ਕਹਿਣ ਲੱਗਿਆ ਕਿ ਬੀਬੀ ਤੂੰ ਮੇਰੇ ਕੋਲ ਨਹੀਂ ਸੀ ਆਉਣਾ, ਭੁੱਲ ਹੋ ਗਈ ਇਨ੍ਹਾਂ ਦੀ। ਤੇਰੇ ਹੀ ਨਾਉਂ ਦਾ ਹੋਰ ਹੈਗਾ, ਉਹਨੂੰ ਲੈਣ ਭੇਜਦੇ ਹਾਂ, ਤੈਨੂੰ ਛੱਡ ਆਉਂਦੇ ਹਾਂ। ਕਹਿਣ ਲੱਗੀ, ਮੇਰੇ ਕੋਲ ਨਹੀਂ ਸੀ ਆਉਣਾ ਤੁਸੀਂ, ਤੁਸੀਂ ਓਂ ਗੁਰੂ ਵਾਲੇ, ਗੁਰੂ ਨਾਨਕ ਨਾਲ ਪਿਆਰ ਕਰਨ ਵਾਲੇ, ਤੁਸੀਂ ਗੁਰੂ ਨਾਨਕ ਦੀ ਦਰਗਾਹ ਵਿੱਚ ਜਾਓਂਗੇ। ਮੇਰੇ ਕੋਲ ਕੌਣ ਆਉਂਦੇ ਨੇ -

***ਧਰਮ ਰਾਇ ਨੋ ਹੁਕਮੁ ਹੈ***
***ਬਹਿ ਸਚਾ ਧਰਮੁ ਬੀਚਾਰਿ ॥***
***ਦੂਜੈ ਭਾਇ ਦੁਸਟੁ ਆਤਮਾ ਓਹੁ ਤੇਰੀ ਸਰਕਾਰ ॥***
***ਅੰਗ - ੩੮***

ਜਿਹੜੇ ਦੁਸ਼ਟਤਾਈਆਂ ਕਰਦੇ ਨੇ, ਚੁਗਲੀਆਂ ਕਰਦੇ ਨੇ, ਨਿੰਦਿਆ ਕਰਦੇ ਨੇ, ਗਲਤ ਬੋਲਦੇ ਨੇ, ਦੁੱਖ ਦਿੰਦੇ ਨੇ, ਕਹਿੰਦੇ ਉਹ ਤਾਂ ਮੇਰੇ ਕੋਲ ਆਉਣਗੇ ਹੀ ਜਾਂ ਪੁੰਨੀ ਆਉਣਗੇ।

***ਪੁੰਨ ਦਾਨੁ ਜੋ ਬੀਜਦੇ***
***ਸਭ ਧਰਮ ਰਾਇ ਕੈ ਜਾਈ ॥ ਅੰਗ - ੧੪੧੪***

ਜਿਹੜੇ ਗੁਰੂ ਦੇ ਲੋਕ ਨੇ ਉਹ ਨਹੀਂ ਮੇਰੇ ਕੋਲ ਆਉਂਦੇ।

***ਅਧਿਆਤਮੀ ਹਰਿ ਗੁਣ ਤਾਸੁ***
***ਮਨਿ ਜਪਹਿ ਏਕੁ ਮੁਰਾਰਿ ॥***
***ਤਿਨ ਕੀ ਸੇਵਾ ਧਰਮ ਰਾਇ***
***ਕਰੈ ਧੰਨੁ ਸਵਾਰਣਹਾਰੁ ॥ ਅੰਗ - ੩੮***

ਜਿਹੜੇ ਅਧਿਆਤਮਕ ਕਰਮ ਕਰਦੇ ਨੇ, ਪ੍ਰਮੇਸ਼ਰ ਦਾ ਨਾਮ ਜਪਦੇ ਨੇ, ਉਹ ਜੇ ਮੇਰੇ ਕੋਲ ਆ ਜਾਣ, ਮੈਨੂੰ ਹੁਕਮ ਹੈ ਉਨ੍ਹਾਂ ਦੀ ਸੇਵਾ ਕਰਨ ਦਾ। ਅਸੀਂ ਕਹਿੰਦੇ ਹਾਂ ਕਿ ਧੰਨ ਹੈ ਉਹ ਜਿਹਨੇ ਤੈਨੂੰ ਸੰਵਾਰ ਦਿੱਤਾ, ਤੈਨੂੰ ਰਸਤੇ ਪਾ ਦਿੱਤਾ ਉਹ ਸਾਧੂ ਧੰਨ ਹੈ। ਫੇਰ ਮਹਾਰਾਜ ਕਹਿੰਦੇ ਜਿਹੜਾ ਸਾਧੂਆਂ ਦੀ ਇੱਜ਼ਤ ਕਰਦਾ ਹੈ ਨਾ, ਸਿਰਫ ਇਜ਼ਤ ਹੀ ਕਰਨੀ ਹੈ। ਉਹ ਵੀ ਜਮਦੂਤਾਂ ਦੀ ਮਾਰ ਨਹੀਂ ਖਾਂਦਾ। ਤਰਕ ਕਰਨ ਵਾਲਾ ਖਾਂਦਾ ਹੈ।

***ਤੁਧੁ ਸਾਲਾਹਨਿ ਤਿਨ ਧਨੁ ਪਲੈ***
***ਨਾਨਕ ਕਾ ਧਨੁ ਸੋਈ ॥***
***ਜੇ ਕੋ ਜੀਉ ਕਹੈ ਓਨਾ ਕਉ***
***ਜਮ ਕੀ ਤਲਬ ਨ ਹੋਈ ॥ ਅੰਗ - ੧੩੨੮***

'ਜੀਉ ਕਹੈ' ਕਹਿੰਦੇ ਨੇ ਆਦਰ ਨਾਲ ਬੁਲਾਵੇ, ਆਦਰ ਨਾਲ ਸੇਵਾ ਕਰੇ। ਉਹਨੂੰ ਜਮਦੂਤ ਨਹੀਂ ਆਉਂਦੇ ਲੈਣ ਵਾਸਤੇ, ਇਸ ਕਰਕੇ *'ਜਿਨ ਕੌ ਸਾਧੂ ਭੇਟੀਐ ਸੋ ਦਰਗਹ ਹੋਇ ਖਲਾਸੁ॥ ਅੰਗ - ੧੩੪'* ਉਹ ਦਰਗਾਹ ਵਿੱਚ ਛੁੱਟ ਜਾਂਦੇ ਨੇ ਤੇ ਸਾਡੇ ਵਾਸਤੇ ਹੁਕਮ ਹੈ ਕਿ ਪਿਆਰਿਓ! ਐਡੀ ਵੱਡੀ ਕੀਮਤੀ ਚੀਜ਼, ਜਿਹਦੇ ਬਾਰੇ ਅਸੀਂ ਗੱਲ ਕਰ ਰਹੇ ਹਾਂ। ਉਹਨੂੰ ਲੜ ਬੰਨ੍ਹ ਲਓ, ਬਾਕੀ ਮਾਇਆ ਨੇ ਤਾਂ ਨਾਲ ਨਹੀਂ ਜਾਣਾ -

***ਰਾਜ ਮਿਲਕ ਜੋਬਨ ਗ੍ਰਿਹ ਸੋਭਾ ਰੂਪਵੰਤੁ ਜੁੋਆਨੀ ॥***
***ਬਹੁਤੁ ਦਰਬੁ ਹਸਤੀ ਅਰੁ ਘੋੜੇ***
***ਲਾਲ ਲਾਖ ਬੈ ਆਨੀ ॥***
***ਆਗੈ ਦਰਗਹਿ ਕਾਮਿ ਨ ਆਵੈ***
***ਛੋਡਿ ਚਲੈ ਅਭਿਮਾਨੀ ॥ ਅੰਗ - ੩੮੦***

ਪਤਾ ਵੀ ਨਹੀਂ ਹੁੰਦਾ ਕਿ ਜਾਣਾ ਹੈ।

ਕੱਲ੍ਹ ਅਸੀਂ ਆ ਰਹੇ ਸੀ, ਇੱਕ ਰਾਜੇਸ਼ ਪਾਇਲਟ ਸੀ, ਉਹ ਜਾ ਰਿਹਾ ਸੀ ਵਿਚਾਰਾ ਚੜ੍ਹਾਈ ਕਰ ਗਿਆ, ਉਹਨੂੰ ਇੱਕ ਮਿੰਟ ਪਹਿਲਾਂ ਪਤਾ ਨਹੀਂ ਸੀ, ਹਵਾਈ ਜਹਾਜ਼ ਦੀ ਸੀਟ ਰੀਜ਼ਰਵ ਹੋਈ-ਹੋਈ ਹੈ, ਤੇਜ਼ ਜਾਂਦੇ ਸੀ, ਜਾਂਦੇ-ਜਾਂਦੇ ਬੱਸ ਵਿੱਚ ਟੱਕਰ ਹੋ ਗਈ, ਚੜ੍ਹਾਈ ਕਰ ਗਿਆ। ਚਿਤ ਚੇਤੇ ਨਹੀਂ ਹੁੰਦੀਆਂ-

***ਫਰੀਦਾ ਦਰੀਆਵੈ ਕੰਨ੍ਹੈ ਬਗੁਲਾ ਬੈਠਾ ਕੇਲ ਕਰੇ ॥***
***ਕੇਲ ਕਰੇਦੇ ਹੰਝ ਨੋ ਅਚਿੰਤੇ ਬਾਜ ਪਏ ॥***
***ਅੰਗ - ੧੩੮੩***

ਸੋ ਇਹ ਅੱਗੇ ਕੰਮ ਨਹੀਂ ਆਉਂਦੀਆਂ। ਦੁਨੀਆਂ 'ਚ ਤਾਂ ਹੈ ਇਨ੍ਹਾਂ ਦਾ ਕੰਮ, ਇਨ੍ਹਾਂ ਦੀ ਕੀਮਤ ਕਦਰ ਹੈ, ਇਹ ਸਿੱਕਾ ਹੋਰ ਹੈ, ਸੋਨੇ ਦਾ ਸਿੱਕਾ ਹੈ, ਸੋਨੇ ਦੇ ਗਜ਼ ਨਾਲ ਨਾਪਿਆ ਜਾਂਦਾ ਹੈ। ਉਹ ਰੂਹਾਨੀ ਸਿੱਕਾ ਹੈ, ਰੂਹਾਨੀ ਗਜ਼ ਨਾਲ ਨਾਪ ਹੁੰਦਾ ਹੈ, ਜਿਹੜਾ ਦਰਗਾਹ ਦੇ ਵਿੱਚ ਕੰਮ ਆਉਂਦਾ ਹੈ। ਦਰਗਾਹ ਦੇ ਵਿੱਚ ਕੰਮ ਕਿੰਨਾ ਆਉਂਦਾ ਹੈ, ਧਰਮਰਾਜਾ ਵੀ ਸੇਵਾ ਕਰਨ ਲਗ ਜਾਂਦਾ ਹੈ ਉਨ੍ਹਾਂ ਦੀ।

***ਨਾਨਕ ਧਰਮ ਐਸੇ ਚਵਹਿ ਕੀਤੋ ਭਵਨੁ ਪੁਨੀਤ ॥***
***ਅੰਗ - ੧੪੨੫***

ਤੁਸੀਂ ਤਾਂ ਆ ਕੇ ਮੇਰਾ ਭਵਨ ਸੁਧ ਕਰ ਦਿਤਾ। ਬਾਬਾ ਜੀ ਕਹਿਣ ਲੱਗੇ, ਦੇਖੋ ਪ੍ਰੇਮੀਓ! ਸੇਵਾ ਕਰਦੀ ਹੈ, ਲੰਗਰ 'ਚ ਸੇਵਾ ਕਰਦੀ ਹੈ, ਗੁਰੂ ਨਾਨਕ ਦੇ ਘਰ ਹਾਜ਼ਰੀ ਪੈਂਦੀ ਹੈ।

***ਸਾਧ ਕੈ ਸੰਗਿ ਸੋਭਾ ਸੁਰਦੇਵਾ ॥ ਅੰਗ - ੨੭੧***

ਉਥੇ ਸੋਭਾ ਹੋਣ ਲਗ ਜਾਂਦੀ ਹੈ, ਉਸੇ ਵੇਲੇ ਵੀ ਕਿ ਇਹ ਸਾਧੂ ਦੀ ਸੰਗਤ ਕਰਕੇ ਸੇਵਾ ਕਰ ਰਹੇ ਨੇ। ਸੋ ਇਹਦੇ ਵਿੱਚ ਖਲਾਸੀ ਹੁੰਦੀ ਹੈ, ਬਾਕੀਆਂ 'ਚ ਨਹੀਂ ਹੁੰਦੀ।

***ਧਾਰਨਾ - ਊਠਤ ਬੈਠਤ ਸੋਵਤ ਜਾਗਤ***
***ਸਦਾ ਸਦਾ ਹਰਿ ਧਿਆਈਐ ਜੀ।***

ਕਹਿਣ ਲੱਗੇ ਪਿਆਰਿਓ! ਉਠਦੇ, ਬਹਿੰਦੇ, ਸੌਂਦੇ ਜਾਗਦੇ,

ਵਾਹਿਗੁਰੂ ਦਾ ਧਿਆਨ ਰੱਖੋ, ਧਿਆਈਏ ਹੈ, ਧਿਆਨ ਰਖਣਾ ਹੋਰ ਚੀਜ਼ ਹੈ।

ਇੱਕ ਮਾਤਾ ਕੰਮ ਕਰ ਰਹੀ ਹੈ, ਛੋਟਾ ਬੱਚਾ ਪਿਆ ਹੈ ਮੂੜ੍ਹੇ 'ਤੇ, ਉਹ ਥੋੜ੍ਹੀ-ਥੋੜ੍ਹੀ ਦੇਰ ਬਾਅਦ ਕੰਮ ਕਰਦੀ-ਕਰਦੀ ਆ ਕੇ ਝੂਟਾ ਦੇ ਜਾਂਦੀ ਹੈ ਕਿ ਕਿਤੇ ਜਾਗ ਨਾ ਪਵੇ। ਧਿਆਨ 'ਚ ਹੈ ਉਹਦੇ। ਮਾੜਾ ਜਿਹਾ ਬੱਚਾ ਬੋਲ ਪਵੇ, ਗੱਲਾਂ ਕਰਦੀ ਹੈ ਕਿਸੇ ਨਾਲ, ਧਿਆਨ ਇੱਕ ਦਮ ਜਾਏਗਾ, ਬੱਚੇ ਵਲ। ਮੈਂ ਗੱਲਾਂ ਕਰਦੀਆ ਦੇਖੀਆਂ ਨੇ ਬੀਬੀਆਂ, ਇੱਕ ਦਮ ਧਿਆਨ ਬੱਚੇ ਵਲ ਆ ਜਾਏਗਾ। ਸਾਰਾ ਹੀ ਧਿਆਨ ਬੱਚੇ ਵਿੱਚ ਹੁੰਦਾ ਹੈ ਕਿ ਕਿਤੇ ਗਿਰ ਨਾ ਪਵੇ, ਕੋਈ ਸ਼ਰਾਰਤ ਨਾ ਕਰ ਦੇਵੇ, ਇਹਨੂੰ ਧਿਆਨ ਕਹਿੰਦੇ ਨੇ। ਧਿਆਨ ਦੀ ਵਿਆਖਿਆ ਬਹੁਤ ਵੱਡੀ ਚੌੜੀ ਹੈ। ਮਹਾਰਾਜ ਕਹਿੰਦੇ ਉਹਦੇ ਵਿੱਚ ਧਿਆਨ ਰੱਖੋ ਉਠਦੇ, ਬਹਿੰਦੇ, ਸੌਂਦੇ, ਜਾਗਦੇ; ਇਹ ਬਾਕੀ ਤਾਂ ਅਸੀਂ ਕਰ ਲਵਾਂਗੇ ਪਰ ਸੌਂਦੇ ਤਾਂ ਨਹੀਂ ਕਰ ਸਕਦੇ? ਸੌਂਦੇ ਤਾਂ ਅਸੀਂ ਭੁੱਲਾਂਗੇ, ਸੁਪਨੇ ਆਉਣਗੇ ਸਾਨੂੰ। ਪਤਾ ਨਹੀਂ ਕਿਹੋ ਜਿਹਾ ਭੈੜਾ ਸੁਪਨਾ ਆਵੇ ਵਾਹਿਗੁਰੂ ਭੁੱਲ ਜਾਂਦਾ ਹੈ, ਆਦਮੀ ਪਛਤਾਉਂਦਾ ਹੈ ਕਿ ਮੈਨੂੰ ਵੀ ਐਹੋ ਜਿਹਾ ਸੁਪਨਾ ਆ ਗਿਆ। ਨੱਠਿਆ ਫਿਰਿਆ ਮੈਂ। ਹੁਣ ਮਹਾਰਾਜ ਨੇ ਕਹਿ ਦਿੱਤਾ ਕਿ ਸੌਂਦੇ ਵੀ –

***ਅਹਿਨਿਸਿ ਜਾਗੈ ਨੀਦ ਨ ਸੋਵੈ ॥ ਅੰਗ – ੯੯੩***

ਦਿਨ ਤੇ ਰਾਤ ਜਾਗੇ, ਨੀਂਦ ਦੇ ਵਿੱਚ ਸੌਵੇਂ ਨਾ। ਹੁਣ ਇਹ ਗੱਲ ਗਿਆਨੀ ਇਹਦਾ ਅਰਥ ਹੋਰ ਕਰ ਦਿੰਦੇ ਨੇ ਕਿ ਉਹ ਅਗਿਆਨ ਦੇ ਵਿੱਚ ਨਾ ਸੌਵੇਂ, ਸਾਰੀ ਜ਼ਿੰਦਗੀ ਜਾਗਦਾ ਰਹੇ। ਜਿਹੜੇ ਕਰਨੀ ਕਮਾਈ, ਬੰਦਗੀ ਵਾਲੇ ਨੇ ਉਨ੍ਹਾਂ ਦਾ ਅਰਥ ਹੋਰ ਹੈ, ਉਨ੍ਹਾਂ ਨੇ ਕਿਉਂਕਿ ਪ੍ਰੈਕਟੀਕਲੀ ਦੇਖ ਲਿਆ। ਸਰੀਰ ਸੁੱਤਾ ਪਿਆ ਹੈ ਅੰਦਰ ਤਾਂ ਨਹੀਂ ਸੌਂਦਾ, ਉਹ ਤਾਂ ਜਾਗਦਾ ਹੀ ਰਹਿੰਦਾ ਹੈ ਹਮੇਸ਼ਾ ਹੀ। ਉਹ ਜਿੰਨਾ ਚਿਰ ਤਿੰਨ ਗੁਣਾਂ ਵਿੱਚ ਹੈ ਓਨਾਂ ਚਿਰ ਤਾਂ ਸੌਣਾ ਹੀ ਸੌਣਾ ਹੈ –

***ਤਿਹੀ ਗੁਣੀ ਸੰਸਾਰੁ ਭ੍ਰਮਿ ਸੁਤਾ***
***ਸੁਤਿਆ ਰੈਣਿ ਵਿਹਾਣੀ ॥ ਅੰਗ – ੯੨੦***

ਆਹ ਵੀ ਅਸੀਂ ਜਿਹੜਾ ਅਸੀਂ ਜਾਗਦੇ ਹਾਂ, ਸੁੱਤੇ ਹੀ ਪਏ ਹਾਂ, ਸੁੱਤੇ ਵੀ ਸੁੱਤੇ ਹੋਏ ਹਾਂ। ਇਹ ਤਾਂ ਨੀਂਦ ਆਈ ਹੋਈ ਤਿੰਨਾਂ ਗੁਣਾਂ ਦੀ ਨੀਂਦ ਚੜ੍ਹੀ ਹੋਈ ਹੈ ਸਾਨੂੰ, ਸਤੋ ਗੁਣ, ਰਜੋ ਗੁਣ, ਤਮੋ ਗੁਣ; ਜਿਹੜਾ ਤੁਰੀਆ ਪਦ ਹੈ ਉਥੇ ਨੀਂਦ ਨਹੀਂ ਹੈਗੀ –

***ਗੁਰਮੁਖਿ ਅੰਤਰਿ ਸਹਜੁ ਹੈ***
***ਮਨੁ ਚੜਿਆ ਦਸਵੈ ਆਕਾਸਿ ॥***
***ਤਿਥੈ ਊਂਘ ਨ ਭੁਖ ਹੈ***
***ਹਰਿ ਅੰਮ੍ਰਿਤ ਨਾਮੁ ਸੁਖ ਵਾਸੁ ॥***
***ਨਾਨਕ ਦੁਖੁ ਸੁਖੁ ਵਿਆਪਤ ਨਹੀ***
***ਜਿਥੈ ਆਤਮ ਰਾਮ ਪ੍ਰਗਾਸੁ ॥ ਅੰਗ – ੧੪੧੪***

ਉਹ ਅਵਸਥਾ ਆਉਂਦੀ ਹੈ, ਬਹੁਤ ਬੰਦਗੀ ਕਰਨ ਤੋਂ ਬਾਅਦ ਇਹ ਅਵਸਥਾ ਪ੍ਰਤੱਖ ਹੋ ਜਾਂਦੀ ਹੈ, ਸਰੀਰ ਸੌਂ ਜਾਂਦਾ ਹੈ, ਇਹ ਨਹੀਂ ਕਿ ਸਰੀਰ ਜਾਗਦਾ ਹੈ। ਸਰੀਰ ਤਾਂ ਜਿਵੇਂ ਗੱਡੀ ਖੜ੍ਹਾ ਦਿੱਤੀ ਆਪਾਂ, ਇੰਜਣ ਰੈਸਟ ਕਰਨ ਲਗ ਜਾਂਦਾ ਹੈ। ਇੰਜਣ ਚਲਦਾ ਹੈ ਕਹਿੰਦੇ ਨੇ ਕਿ ਰੈਸਟ ਦਿਵਾ ਦਿਓ ਇਹਨੂੰ ਥੋੜ੍ਹਾ ਜਿਹਾ ਕਿ ਇਹ rest ਕਰ ਲਵੇ। ਇਹ ਸਰੀਰ ਅਸੀਂ ਨਹੀਂ ਹਾਂ, ਵਾਈਕਲ ਹੈ ਜਦੋਂ ਅਸੀਂ ਇਸ ਤੋਂ ਨਿਆਰੇ ਹੋ ਜਾਂਦੇ ਹਾਂ ਤੇ ਸੂਖਸ਼ਮ ਸਰੀਰ ਤੋਂ ਨਿਆਰੇ ਹੋ ਜਾਂਦੇ ਹਾਂ, ਕਾਰਨ ਤੋਂ ਨਿਆਰੇ ਹੋ ਕੇ ਆਤਮਕ ਸਰੀਰ 'ਚ ਪ੍ਰਵੇਸ਼ ਕਰਦੇ ਹਾਂ, ਆਤਮ ਮੰਡਲ ਵਿੱਚ। ਓਸ ਵੇਲੇ ਸਰੀਰ ਤਾਂ ਸੌਂਦਾ ਹੀ ਹੈ। ਲੇਕਿਨ ਇਹਦੇ ਵਿਚ ਜਿਹੜਾ ਅਸਲੀ ਰਹਿੰਦੇ ਹਾਂ ਉਹ ਨਹੀਂ ਸੌਂਦਾ। ਉਹਨੂੰ ਨੀਂਦ ਹੈ ਹੀ ਨਹੀਂ। ਉਹ ਕੀ ਕਰਦਾ ਹੈ। ਜਿਹੜਾ ਜਾਗਦਾ ਕਰਦਾ ਹੈ ਵਾਹਿਗੁਰੂ-ਵਾਹਿਗੁਰੂ, ਉਹ ਉਥੇ ਹੀ ਹੁੰਦਾ ਹੈ, ਪੂਰਨ ਗਿਆਨ 'ਚ ਹੁੰਦਾ ਹੈ। ਨੀਂਦ ਨਹੀਂ ਆਇਆ ਕਰਦੀ। ਸੋ ਮਹਾਰਾਜ ਜੀ ਨੇ ਇਹ ਕਿਹਾ ਹੈ ਕਿ ਉਹ ਅਵਸਥਾ ਪ੍ਰਾਪਤ ਕਰੋ, ਬਈ ਸੁੱਤੇ ਹੋਏ ਵੀ ਬੰਦਗੀ ਕਰੋ। ਇਹ ਕੋਈ imaginary (ਕਾਲਪਨਿਕ) ਗੱਲਾਂ ਨਹੀਂ ਹਨ, ਗੁਰੂ ਸਾਹਿਬ ਦੀ ਕਵਿਤਾ ਨਹੀਂ ਬਣਾਈ ਹੋਈ ਕਿ ਅੱਖਰ ਵਾਧੂ ਘਟਦਾ ਸੀਗਾ ਤੇ ਪਾ ਦਿੱਤਾ। ਇਹ ਅਵਸਥਾਵਾਂ ਨੇ, ਇਹ ਪ੍ਰਾਪਤ ਨਹੀਂ ਹੁੰਦੀਆਂ, ਕਿਸੇ-ਕਿਸੇ ਵਿਰਲੇ ਪ੍ਰੇਮੀ ਨੂੰ ਜਿਨ੍ਹਾਂ ਨੂੰ ਹੁੰਦਾ ਹੈ, ਪ੍ਰਾਪਤ ਹੁੰਦੀਆਂ ਨੇ, ਉਹ ਪ੍ਰਤੱਖ ਦੇਖਦਾ ਹੈ ਕਿ ਨੀਂਦ ਜਿਹੜੀ ਹੈ ਉਹ ਸਰੀਰ ਨੂੰ ਤਾਂ ਆਉਂਦੀ ਹੀ ਹੈ, ਕਿਉਂਕਿ ਮਸ਼ੀਨ ਹੈ, ਲੇਕਿਨ ਇਹਦੇ ਵਿੱਚ ਜਿਹੜਾ ਆਤਮਾ ਹੈ ਉਹਨੂੰ ਨੀਂਦ ਨਹੀਂ ਕਦੇ ਵੀ ਆਉਂਦੀ। ਉਹ ਹਮੇਸ਼ਾਂ ਹੀ ਜਾਗਦੀ ਹੈ–

***ਤਿਥੈ ਊਂਘ ਨ ਭੁਖ ਹੈ***
***ਹਰਿ ਅੰਮ੍ਰਿਤ ਨਾਮੁ ਸੁਖ ਵਾਸੁ ॥ ਅੰਗ – ੧੪੧੪***

ਉਥੇ ਨਾ ਭੁੱਖ ਹੈ, ਨਾ ਨੀਂਦ ਹੈ, ਸੋ ਉਹਦੇ ਵਾਸਤੇ ਮਹਾਰਾਜ ਕਹਿੰਦੇ ਨੇ –

ਰਾਜ, ਮਿਲਕ, ਜੋਬਨ, ਗ੍ਰਿਹ, ਸੋਭਾ, ਰੂਪਵੰਤ, ਜਵਾਨੀ; ਕਿੰਨੀਆਂ ਮਹਾਰਾਜ ਨੇ ਗੱਲਾਂ ਕਹੀਆਂ ਨੇ।

***ਰਾਜ ਮਿਲਕ ਜੋਬਨ ਗ੍ਰਿਹ ਸੋਭਾ ਰੂਪਵੰਤੁ ਜੋੁਆਨੀ ॥***
***ਬਹੁਤੁ ਦਰਬੁ ਹਸਤੀ ਅਰੁ ਘੋੜੇ***
***ਲਾਲ ਲਾਖ ਬੈ ਆਨੀ ॥ ਅੰਗ – ੩੭੯***

ਵੀਹ-ਵੀਹ ਕਾਰਾਂ ਫਿਰਦੀਆਂ ਨੇ, ਪੈਸੇ ਦਾ ਅੰਤ ਹੀ ਕੋਈ ਨਹੀਂ, ਸੈਂਕੜੇ ਖਾਤੇ ਖੁਲ੍ਹੇ ਹੋਏ ਨੇ। ਬੜੇ ਕੀਮਤੀ ਲਾਲ ਨੇ ਉਹ ਵੀ ਖਰੀਦੇ ਹੋਏ ਨੇ।

***ਆਗੈ ਦਰਗਹਿ ਕਾਮਿ ਨ ਆਵੈ***
***ਛੋਡਿ ਚਲੈ ਅਭਿਮਾਨੀ ॥ ਅੰਗ – ੩੭੯***

ਛੱਡ ਕੇ ਤੁਰ ਜਾਂਦਾ ਹੈ –

***ਕਾਹੇ ਏਕ ਬਿਨਾ ਚਿਤੁ ਲਾਈਐ ॥ ਅੰਗ – ੩੭੯***

ਕਿਉਂ ਵਾਹਿਗੁਰੂ ਤੋਂ ਬਗੈਰ ਹੋਰ ਚੀਜ਼ਾਂ ਵਿੱਚ ਚਿੱਤ ਲਾ ਰਿਹਾ ਹੈਂ।

***ਊਠਤ ਬੈਠਤ ਸੋਵਤ ਜਾਗਤ***
***ਸਦਾ ਸਦਾ ਹਰਿ ਧਿਆਈਐ ॥ ਅੰਗ – ੩੭੯***

ਇੱਥੋਂ ਖਾਲੀ ਹੱਥ ਤੁਰ ਜਾਂਦਾ ਹੈ -

***ਕਬੀਰ ਇਹੁ ਤਨੁ ਜਾਇਗਾ ਸਕਹੁ ਤ ਲੇਹੁ ਬਹੋਰਿ॥***
***ਨਾਂਗੇ ਪਾਵਹੁ ਤੇ ਗਏ ਜਿਨ ਕੇ ਲਾਖ ਕਰੋਰਿ ॥ ਅੰਗ - ੧੩੬੫***

ਲੱਖ ਕਰੋੜ ਕਹਿੰਦੇ ਨੇ, ਸੌ ਖਰਬ ਰੁਪਿਆ ਜਿਹਦੇ ਕੋਲ ਜਮ੍ਹਾਂ ਹੈ। ਉਹ ਵੀ ਖਾਲੀ ਹੱਥ ਜਾਂਦੇ ਨੇ। ਮਹਿਮੂਦ ਜਦ ਮਰਨ ਲੱਗਿਆ, ਬਹੁਤ ਧਨ ਲੁੱਟ ਕੇ ਲੈ ਗਿਆ। ਅਧਰੰਗ ਹੋ ਗਿਆ ਉਸਨੂੰ ਉਹ ਕਹਿੰਦਾ ਜਿਹੜੀਆਂ ਮੈਂ ਲੁੱਟਾਂ-ਲੁੱਟੀਆ ਨੇ, ਮੈਨੂੰ ਦਿਖਾਓ। ਮੀਲਾਂ ਦੇ ਵਿੱਚ ਲਗ ਗਏ ਢੇਰ। ਨਾਲ ਫੱਟੇ ਲੱਗੇ ਹੋਏ ਕਿ ਆਹ ਫਲਾਣੇ-ਫਲਾਣੇ ਥਾਉਂ ਤੋਂ ਲੁੱਟਿਆ ਹੈ ਸਭ। ਦੇਖੀ ਜਾਂਦਾ ਹੈ, ਅੱਗੇ ਪਤਾ ਹੈ ਕਿ ਮੇਰਾ ਵਾਰਸ ਕੋਈ ਨਹੀਂ ਹੈ। ਕਮਜ਼ੋਰ ਨੇ ਇਨ੍ਹਾਂ ਤੋਂ ਤਾਂ ਖੋਹ ਲੈਣਾ ਹੈ। ਉਸ ਵੇਲੇ ਰੋਇਆ। ਕਹਿਣ ਲੱਗੇ ਕਿ ਹਜ਼ੂਰ! ਆਪ ਕਿਉਂ ਰੋਂਦੇ ਓਂ, ਕਿਉਂ ਵੈਰਾਗ ਕਰਦੇ ਓਂ, ਕਹਿੰਦੇ ਮੈਂ ਐਉਂ ਕਰਦੇ ਹਾਂ ਕਿ ਮੈਂ ਇਹਦੇ ਵਾਸਤੇ ਪਾਪ ਬਹੁਤ ਕਰਿਆ ਹੈ। ਹਜ਼ਾਰਾਂ ਬੰਦੇ ਉਨ੍ਹਾਂ ਦੇ ਮਾਰ ਦਿੱਤੇ, ਹਜ਼ਾਰਾਂ ਆਪਣੇ ਮਾਰ ਦਿੱਤੇ। ਮੇਰੇ ਨਾਲ ਤਾਂ ਇੱਕ ਚੀਜ਼ ਵੀ ਨਹੀਂ ਜਾ ਰਹੀ। ਜੇ ਮੇਰੀ ਕਬਰ ਦੇ ਨਾਲ ਵੀ ਦੱਬ ਦਿਓਂਗੇ ਉਹ ਕੋਈ ਕੱਢ ਕੇ ਲੈ ਜਾਏਗਾ। ਮੇਰੇ ਜਿਹੜੇ ਵਾਰਸ ਨੇ ਉਹ ਐਨੇ ਕਮਜ਼ੋਰ ਨੇ ਕਿ ਇਨ੍ਹਾਂ ਤੋਂ ਹੁਣੇ ਹੀ ਖੋਹ ਲੈਣਾ ਹੈ, ਮੇਰੇ ਅੱਖਾਂ ਮੀਚਦੇ ਸਾਰ। ਐਉਂ ਕਰਿਓ ਜਦੋਂ ਮੇਰਾ ਜਨਾਜਾ ਜਾਵੇ ਜਾਂ ਬਕਸਾ ਜਾਵੇ, ਉਹਦੇ ਵਿੱਚ ਪੈਰ ਮੇਰੇ ਬਾਹਰ ਕੱਢ ਦੇਣਾ, ਹੱਥ ਬਾਹਰ ਕੱਢ ਦੇਣਾ ਤੇ ਨਾਲ ਲਿਖ ਕੇ ਲਾ ਦਿਓ ਕਿ ਇਹ ਦੁਨੀਆਂ ਦਾ ਸਭ ਤੋਂ ਧਨੀ ਜਿਹੜਾ ਬਾਦਸ਼ਾਹ ਸੀ, ਉਹ ਖਾਲੀ ਹੱਥ ਤੇ ਨੰਗੀਂ ਪੈਰੀਂ ਜਾ ਰਿਹਾ ਹੈ। ਸੋ ਕੰਮ ਨਹੀਂ ਆਉਂਦਾ ਦਰਗਾਹ ਦੇ ਵਿੱਚ, ਨਾਲ ਜਾਂਦਾ ਨਹੀਂ ਹੈ। ਫੇਰ ਸਾਰੀ ਜ਼ਿੰਦਗੀ ਮੂਰਖ ਹੀ ਹੈ ਜਿਹੜਾ ਇਹਦੇ ਉਤੇ ਗਵਾ ਦੇਵੇ। ਨਾਮ ਦਾ ਧਨ ਉਹਨੇ ਇਕੱਠਾ ਨਹੀਂ ਕਰਿਆ। ਮਹਾਰਾਜ ਕਹਿੰਦੇ, ਖੋਟੇ ਵਣਜ, ਵਣਜ ਲਏ ਇਹਨੇ। ਮਹਾਰਾਜ ਕਹਿੰਦੇ, ਪਿਆਰਿਓ! ਵਣਜ ਕਰੋ ਪ੍ਰਮੇਸ਼ਰ ਦੇ ਨਾਮ ਦਾ। ਸੋ ਇਸ ਤਰ੍ਹਾਂ ਮਹੀਨੇ ਦਾ ਉਪਦੇਸ਼ ਦਿੰਦੇ ਹੋਏ ਦਸਦੇ ਨੇ ਕਿ-

***ਜਿਨ ਕੌ ਸਾਧੂ ਭੇਟੀਐ ਸੋ ਦਰਗਹ ਹੋਇ ਖਲਾਸੁ॥ ਅੰਗ - ੧੩੪***

ਸੋ ਬੇਨਤੀ ਹੈ ਇਹਦੇ ਵਿੱਚ ਕਿ ਹੇ ਵਾਹਿਗੁਰੂ, ਤੇਰੀ ਕ੍ਰਿਪਾ ਨਾਲ ਤਾਂ ਅਸੀਂ ਤਰ ਜਾਵਾਂਗੇ, ਸੱਚੇ ਦਿਲੋਂ ਮੈਂ ਬੇਨਤੀ ਕਰਦਾ ਹਾਂ, ਹੁਣ ਬੇਨਤੀ ਕਰਕੇ ਛੱਡ ਥੋੜ੍ਹਾ ਦੇਣਾ ਹੈ। ਜਿਹੜਾ ਬੇਨਤੀ ਕਰਦਾ ਹੈ ਉਹ ਇਰਾਦਾ ਕਰਦਾ ਹੈ ਕਿ ਮੈਂ ਸਵੇਰ ਤੋਂ ਬੰਦਗੀ ਕਰਨੀ ਹੈ, ਅੰਮ੍ਰਿਤ ਵੇਲੇ ਉਠਣਾ ਸ਼ੁਰੂ ਕਰਨਾ ਹੈ, ਮੈਂ ਤਾਂ ਜ਼ਿੰਦਗੀ ਗਵਾ ਬੈਠਿਆ ਆਪਣੀ ਫਜ਼ੂਲ ਕੰਮਾਂ 'ਚ। ਅੰਮ੍ਰਿਤ ਵੇਲੇ ਉਹ ਜਾਗਦਾ ਹੈ, ਫੇਰ ਨਾਮ ਜਪਦਾ ਹੈ। ਅੰਮ੍ਰਿਤ ਵੇਲਾ ਓਸਨੂੰ ਕਹਿੰਦੇ ਨੇ, ਜਦੋਂ ਨਾਮ ਜਪੀਏ। ਬਹੁਤੇ ਆਦਮੀ ਮੈਨੂੰ ਕਹਿੰਦੇ ਸੀ ਕਿ ਜੀ ਸਾਡੀ ਤਾਂ ਸਿਫਟ ਹੁੰਦੀ ਹੈ ਰਾਤ ਦੀ, ਮੈਂ ਕਿਹਾ ਤੁਸੀਂ ਜਦੋਂ ਨਾਮ ਜਪੋਂਗੇ ਫੇਰ ਅੰਮ੍ਰਿਤ ਵੇਲਾ ਹੋ ਜਾਏਗਾ। ਜਾਗ, ਇਰਾਦਾ ਕਰ ਕਿ ਮੈਂ ਭਜਨ ਕਰਨਾ ਹੈ। ਸਤਿਸੰਗ 'ਚ ਆਉਣਾ ਹੈ, ਸੇਵਾ ਕਰਨੀ ਹੈ। ਫੇਰ ਤੂੰ ਵਾਹਿਗੁਰੂ ਨੂੰ ਕਹੇਂਗਾ -

***ਕਰਿ ਕਿਰਪਾ ਪ੍ਰਭ ਆਪਣੀ***
***ਤੇਰੇ ਦਰਸਨ ਹੋਇ ਪਿਆਸ ॥ ਅੰਗ - ੧੩੪***

ਮੇਰੇ ਵਿੱਚ ਮਾਇਆ ਦੀ ਪਿਆਸ ਨਾ ਲੱਗੇ, ਤੇਰੇ ਦਰਸ਼ਨਾਂ ਨੂੰ ਲੋਚਾਂ ਤੇ ਮੇਰੇ ਅੰਦਰੋਂ ਬਿਰਹੁ ਦੇ ਹਉਕੇ ਨਿਕਲਣ, ਮੈਨੂੰ ਕੁਛ ਚੰਗਾ ਨਾ ਲੱਗੇ -

***ਪਿਰ ਬਿਨੁ ਨੀਦ ਨ ਆਵੈ***
***ਜੀਉ ਕਾਪੜੁ ਤਨਿ ਨ ਸੁਹਾਈ ॥ ਅੰਗ - ੨੪੪***

ਮੈਨੂੰ ਪਿਆਸ ਲਗ ਜਾਵੇ ਤੇਰੇ ਦਰਸ਼ਨਾਂ ਦੀ, ਤੇਰੇ ਬਿਨਾਂ ਤਾਂ ਹੋਰ ਹੈ ਨਹੀਂ ਕੋਈ।

***ਪ੍ਰਭ ਤੁਧੁ ਬਿਨੁ ਦੂਜਾ ਕੋ ਨਹੀ***
***ਨਾਨਕ ਕੀ ਅਰਦਾਸਿ ॥***
***ਆਸਾੜੁ ਸੁਹੰਦਾ ਤਿਸੁ ਲਗੈ***
***ਜਿਸੁ ਮਨਿ ਹਰਿ ਚਰਣ ਨਿਵਾਸ ॥ ਅੰਗ - ੧੩੪***

ਜਿਹਦੇ ਹਿਰਦੇ ਵਿੱਚ ਵਾਹਿਗੁਰੂ ਦਾ ਨਾਮ ਚੱਲ ਪਿਆ ਜਾਂ ਗੁਰੂ ਨਾਨਕ ਪਾਤਸ਼ਾਹ ਜਿਹਦੇ ਮਸਤਕ ਦੇ ਵਿੱਚ ਆ ਕੇ ਬੈਠ ਗਏ, ਉਹਨੂੰ ਆਹ ਉਮਰ ਜਿਹੜੀ ਹੈ ਨਾ ਸੌਖੀ ਲੰਘ ਜਾਏਗੀ। ਇਹਦੇ ਵਿੱਚ ਜਿਵੇਂ ਹਾੜ ਦੀ ਤਪਸ਼ ਹੈ ਉਹ ਤਪਸ਼ ਨਹੀਂ ਪੈਣੀ। ਐਉਂ ਪੜ੍ਹ ਲਓ -

***ਧਾਰਨਾ - ਪਿਆਰੇ ਹਾੜ ਸੁਹਾਵਾ ਲਗਦਾ,***
***ਜਿਨ੍ਹਾਂ ਦੇ ਹਿਰਦੇ ਨਾਮ ਵਸਿਆ।***

ਸੋ ਮਹਾਰਾਜ ਜੀ ਨੇ ਇਸ ਮਹੀਨੇ ਦਾ ਜੋ ਪ੍ਰੋਗਰਾਮ ਦਿੱਤਾ ਹੈ, ਉਹਦੇ ਵਿੱਚ ਸਾਰੇ ਪੱਖ ਮਹਾਰਾਜ ਜੀ ਨੇ ਜੋ ਬਾਣੀ ਵਿੱਚ ਦੱਸੇ ਹਨ, ਉਸ ਹਿਸਾਬ ਨਾਲ ਹੀ ਬੇਨਤੀ ਕਰੀ ਹੈ। ਉਹ ਤੱਤ ਇਹ ਹੈ ਕਿ ਜਿਨ੍ਹਾਂ ਦੇ ਹਿਰਦੇ ਵਿੱਚ ਨਾਮ ਨਹੀਂ ਵਸਿਆ। ਉਨ੍ਹਾਂ ਦੀ ਉਮਰ ਹਾੜ ਦੇ ਵਾਂਗੂੰ ਤਪੰਦੀ ਲੰਘ ਜਾਏਗੀ। ਦੁਖਾਂ 'ਚ ਲੰਘ ਜਾਏਗੀ, ਹਾਏ-ਹਾਏ ਕਰਦੇ ਦੀ ਲੰਘ ਜਾਏਗੀ। ਜਿਨ੍ਹਾਂ ਦੇ ਹਿਰਦੇ ਵਿੱਚ ਨਾਮ ਵਸ ਗਿਆ ਉਹ ਪਰਮ ਸੁਖੀ ਹੋ ਕੇ ਇਥੋਂ ਜਾਣਗੇ-

***ਰਾਜਾ ਸਗਲੀ ਸ੍ਰਿਸਟਿ ਕਾ***
***ਹਰਿ ਨਾਮਿ ਮਨੁ ਭਿੰਨਾ ॥***
***ਤਿਸ ਕੀ ਧੂੜਿ ਮਨੁ ਉਧਰੈ***
***ਪ੍ਰਭੁ ਹੋਇ ਸੁਪ੍ਰਸੰਨਾ ॥ ਅੰਗ - ੭੦੨***

ਅਨੰਦ ਸਾਹਿਬ

ਗੁਰ ਸਤੋਤਰ

ਅਰਦਾਸ

ਹੁਕਮਨਾਮਾ



# ਸੰਪਾਦਕੀ

ਜੂਨ ਦਾ ਮਹੀਨਾ ਵਿਸ਼ਵ ਗੁਰਮਤਿ ਰੂਹਾਨੀ ਮਿਸ਼ਨ ਚੈਰੀਟੇਬਲ ਟਰੱਸਟ ਰਤਵਾੜਾ ਸਾਹਿਬ ਦੇ ਇਤਿਹਾਸ ਅੰਦਰ ਬਹੁਤ ਹੀ ਮਹੱਤਤਾ ਰੱਖਣ ਵਾਲਾ ਹੈ ਕਿਉਂਕਿ 17 ਜੂਨ, 1918 ਦੇ ਪਵਿੱਤਰ ਦਿਹਾੜੇ ਉਪਰ ਇਸ ਰੂਹਾਨੀ ਮਿਸ਼ਨ ਦੇ ਬਾਨੀ ਸੱਚਖੰਡਵਾਸੀ ਸੰਤ ਮਹਾਰਾਜ ਬਾਬਾ ਵਰਿਆਮ ਸਿੰਘ ਜੀ ਸੰਚਾਲਕ ਆਤਮ-ਮਾਰਗ ਜੀ ਨੇ ਜਥੇਦਾਰ ਕਰਤਾਰ ਸਿੰਘ ਜੀ ਮਾਤਾ ਇੰਦ ਕੌਰ ਜੀ ਦੇ ਘਰ ਨਗਰ ਧਮੋਟ ਵਿਖੇ ਸਰੀਰ ਧਾਰਨ ਕੀਤਾ ਸੀ। ਪ੍ਰਾਈਮਰੀ ਵਿਦਿਆ ਪਾਇਲ ਅਤੇ ਕਾਲਜ ਲੁਧਿਆਣੇ ਤੋਂ ਉਚੇਰੀ ਵਿਦਿਆ ਪ੍ਰਾਪਤ ਕਰਨ ਉਪਰੰਤ 17 ਸਾਲ ਦੀ ਉਮਰ ਵਿੱਚ ਮਹਾਨ ਕਰਮਯੋਗੀ ਸ੍ਰੀ ਮਾਨ ਸੰਤ ਬਾਬਾ ਈਸ਼ਰ ਸਿੰਘ ਜੀ ਮਹਾਰਾਜ ਰਾੜਾ ਸਾਹਿਬ ਵਾਲਿਆਂ ਦਾ ਮਿਲਾਪ ਹੋਣ ਤੇ ਰੂਹਾਨੀ ਵਿਦਿਆ ਸੰਪੂਰਨ ਕੀਤੀ ਸੀ। ਆਪ ਜੀ ਦੀ ਲਗਨ ਬਚਪਨ ਤੋਂ ਹੀ ਧਾਰਮਿਕ ਕਾਜਾਂ ਵਲ ਵਧੇਰੇ ਸੀ। ਤਿੰਨ ਸਾਲ ਦੀ ਉਮਰ ਵਿੱਚ ਹੀ ਅੰਮ੍ਰਿਤ ਛਕ ਲਿਆ ਸੀ ਅਤੇ ਘਰ-ਘਰ ਆਸਾ ਜੀ ਦੀ ਵਾਰ ਦੇ ਕੀਰਤਨ ਕਰਨ ਦੀ ਸ਼ੁਰੂਆਤ ਆਪਣੇ ਪਰਿਵਾਰਕ ਮੈਂਬਰਾਂ ਜੱਥਿਆਂ ਦੇ ਨਾਲ ਕਰ ਦਿੱਤੀ ਸੀ। ਯੂ.ਪੀ ਜੰਗਲਾਂ ਦੇ ਵਿੱਚ ਆਪਣੀ ਕਿਰਤ ਕਮਾਈ ਦੇ ਨਾਲ-ਨਾਲ ਤਰਾਈ ਸਿੱਖ ਮਿਸ਼ਨ ਕਾਇਮ ਕਰਕੇ ਅੰਮ੍ਰਿਤ ਸੰਚਾਰ ਰੂਹਾਨੀ ਪ੍ਰਚਾਰ ਦੀ ਮੁਹਿੰਮ ਚਲਾ ਕੇ ਜੰਗਲੀ ਇਲਾਕੇ ਵਿੱਚ ਪ੍ਰਚਾਰ ਕੀਤਾ। ਸੰਤ ਮਹਾਰਾਜ ਰਾੜਾ ਸਾਹਿਬ 25 ਅਗਸਤ, 1975 ਵਿੱਚ ਇੰਗਲੈਂਡ ਵਿਖੇ ਪ੍ਰਚਾਰ ਕਰਨ ਗਏ, ਪੰਜ ਭੂਤਕ ਸਰੀਰਕ ਚੋਲੇ ਦਾ ਪਰੀਤਿਆਗ ਕਰ ਗਏ ਸਨ। ਉਨ੍ਹਾਂ ਦੇ ਪਿਆਰ ਵੈਰਾਗ ਵਿੱਚ ਆਪ ਜੀ ਨੇ ਯੂ.ਪੀ ਘਰ-ਬਾਰ ਜ਼ਮੀਨ ਜਾਇਦਾਦ ਵੇਚ ਕੇ ਸਾਰਾ ਪੈਸਾ ਰਤਵਾੜਾ ਸਾਹਿਬ ਵਿਖੇ ਲੇਖੇ ਲਾ ਦਿੱਤਾ ਸੀ। ਆਪ ਜੀ ਦੀ ਮਹਾਨ ਕ੍ਰਿਪਾ ਸਦਕਾ ਵਿਸ਼ਵ ਗੁਰਮਤਿ ਰੂਹਾਨੀ ਮਿਸ਼ਨ ਚੈਰੀਟੇਬਲ ਟਰੱਸਟ ਰਤਵਾੜਾ ਸਾਹਿਬ ਹੋਂਦ ਵਿੱਚ ਆਇਆ ਐਤ ਇਸ ਟਰੱਸਟ ਵਲੋਂ ਨਿਰੰਤਰ ਪਰਉਪਕਾਰੀ ਕਾਰਜ ਕੀਤੇ ਜਾ ਰਹੇ ਹਨ। ਅਤੀਤ ਬੀਤੇ ਸਮੇਂ ਵਿੱਚ ਜਦੋਂ ਵੀ ਕੋਈ ਕੁਦਰਤੀ ਆਫਤ ਭੁਚਾਲ, ਹੜ੍ਹ ਅਤੇ ਸੁਨਾਮੀ ਆਈ ਤਾਂ ਰਤਵਾੜਾ ਸਾਹਿਬ ਟਰੱਸਟ ਵਲੋਂ ਜੋ ਮਹਾਨ ਯੋਗਦਾਨ ਰਿਹਾ ਹੈ ਉਸ ਨੂੰ ਦੁਖੀ ਲੋਕਾਈ ਵਲੋਂ ਸਦਾ ਹੀ ਯਾਦ ਕੀਤਾ ਜਾਂਦਾ ਹੈ। ਟਰੱਸਟ ਦਾ ਉਦੇਸ਼ ਰੂਹਾਨੀ ਪ੍ਰਚਾਰ ਦੇ ਨਾਲ ਸਮਾਜ ਸੇਵਾ ਕਰਨ ਦਾ ਸਦਾ ਹੀ ਰਹਿਣਾ ਹੈ।

ਪਿਛਲੇ 15 ਸਾਲ ਤੋਂ ਆਤਮ-ਮਾਰਗ ਮੈਗਜ਼ੀਨ ਹਿੰਦੀ, ਅੰਗ੍ਰੇਜ਼ੀ ਅਤੇ ਪੰਜਾਬੀ ਵਿੱਚ ਨਿਰੰਤਰ ਸਮੇਂ ਸਿਰ ਹਰ ਮਹੀਨੇ ਛਪਦਾ ਆ ਰਿਹਾ ਹੈ। ਇਸ ਰੂਹਾਨੀ ਮੈਗਜ਼ੀਨ ਦੀ ਵਿਲੱਖਣਤਾ ਹੈ ਕਿ ਇਸ ਨੂੰ ਹਰ ਮਜ਼੍ਹਬ ਦਾ ਰੂਹਾਨੀ ਪਾਂਧੀ ਪੜ੍ਹ ਕੇ ਆਪਣੇ ਜੀਵਨ ਨੂੰ ਰੂਹਾਨੀ ਸੇਧ ਦੇ ਰਿਹਾ ਹੈ। ਰੂਹਾਨੀਅਤ ਦੇ ਰਸਤੇ ਵਿੱਚ ਜੋ ਵੀ ਰੁਕਾਵਟਾਂ ਦਾ ਸਾਮ੍ਹਣਾ ਕਰਨਾ ਪੈਂਦਾ ਹੈ ਉਸ ਦਾ ਸੁਖੈਨ ਹੱਲ ਇਸ ਵਿੱਚ ਪ੍ਰਕਾਸ਼ਿਤ ਮਹਾਂਪੁਰਸ਼ਾਂ ਦੇ ਅਨੁਭਵੀ ਪ੍ਰਵਚਨਾਂ ਰਾਹੀਂ ਹੋ ਜਾਂਦਾ ਹੈ। ਅਜੋਕੇ ਸਮੇਂ ਅੰਦਰ ਅਚਾਰ-ਆਹਾਰ-ਵਿਵਹਾਰ ਵਿਚ ਗਿਰਾਵਟ ਆਉਣ ਕਾਰਣ ਸੰਸਾਰ ਰੋਗੀ ਹੋ ਗਿਆ ਹੈ ਇਸ ਦਾ ਇਲਾਜ ਕੇਵਲ ਨਾਮ ਹੈ। ਨਾਮ ਤੱਕ ਕਿਵੇਂ ਪਹੁੰਚਿਆ ਜਾਵੇ? ਇਸ ਦਾ ਜੁਆਬਦੇਹ ਆਤਮ-ਮਾਰਗ ਹੈ। ਕੋਈ ਵੀ ਸ਼ੰਕਾ ਐਸਾ ਨਹੀਂ ਜੋ ਆਤਮ-ਮਾਰਗ ਮੈਗਜ਼ੀਨ ਰਾਹੀਂ ਨਹੀਂ ਨਵਿਰਤ ਹੋ ਸਕਦਾ ਹੈ। ਇਸ ਦੇ ਬਾਨੀ ਮਹਾਂਪੁਰਸ਼ਾਂ ਵਲੋਂ ਸਦਾ ਹੀ ਗੁਰ-ਸ਼ਬਦ ਲੰਗਰ ਨਿਰੰਤਰ ਜਾਰੀ ਰੱਖਣ ਵਾਸਤੇ ਆਰਥਿਕ ਮਜ਼ਬੂਤੀ ਵਾਸਤੇ ਕਰੋੜਾਂ ਰੁਪਏ ਦੀਆਂ ਐਫ.ਡੀ.ਆਰ ਜਮ੍ਹਾਂ ਕਰਾਈਆਂ ਗਈਆਂ ਅਤੇ ਸੈਂਕੜੇ ਹੀ ਸਾਲ ਹਰ ਮਹੀਨੇ ਨਵੇਂ ਬਚਨ ਪ੍ਰਕਾਸ਼ਿਤ ਕਰਨ ਵਾਸਤੇ ਆਡੀਓ-ਵੀਡੀਓ ਲਾਇਬ੍ਰੇਰੀ ਵਿੱਚ ਹਜ਼ਾਰਾਂ ਹੀ ਕੈਸਟਾਂ ਵਿੱਚ ਰੂਹਾਨੀ ਮੈਟਰ ਰਿਕਾਰਡ ਕਰਾਇਆ ਹੈ। 17 ਜੂਨ ਨੂੰ ਰੂਹਾਨੀ ਟਰੱਸਟ ਰਤਵਾੜਾ ਸਾਹਿਬ ਦੇ ਬਾਨੀ ਮਹਾਂਪੁਰਸ਼ਾਂ ਦਾ ਸਰੀਰਕ ਜਨਮ ਦਿਹਾੜਾ ਸੰਗਤਾਂ ਬਹੁਤ ਹੀ ਉਤਸ਼ਾਹ ਦੇ ਨਾਲ ਦਿਨ ਦੇ ਸਮੇਂ 10 ਵਜੇ ਤੋਂ ਸ਼ਾਮ 4 ਵਜੇ ਤੱਕ ਮਹਾਨ ਪਵਿੱਤਰ ਕਰਮ ਭੂਮੀ ਗੁਰਦੁਆਰਾ ਰਤਵਾੜਾ ਸਾਹਿਬ ਵਿਖੇ ਮਹਾਂਪੁਰਸ਼ਾਂ ਦੇ ਜੀਵਨ ਸਾਥੀ ਪਰਮ ਪੂਜਯ ਸਤਿਕਾਰਯੋਗ ਬੀ.ਜੀ ਦੇ ਅਸ਼ੀਰਵਾਦ ਨਾਲ ਮਨਾਇਆ ਜਾ ਰਿਹਾ ਹੈ ਇਸ ਲਈ ਆਪ ਸਾਰਿਆਂ ਨੂੰ ਆਦਰ ਸਾਹਿਤ ਨਿਮੰਤਰਣ ਦਿੱਤਾ ਜਾਂਦਾ ਹੈ ਕਿ ਆਪ ਆਓ ਹੋਰਨਾਂ ਨੂੰ ਲਿਆਉਣ ਦੀ ਕ੍ਰਿਪਾਲਤਾ ਕਰੋ ਜੀ।

# ਜਉ ਸੁਖ ਕਉ ਚਾਹੈ ਸਦਾ ਸਰਨਿ ਰਾਮ ਕੀ ਲੇਹ

*ਸੰਤ ਵਰਿਆਮ ਸਿੰਘ ਜੀ*
*ਬਾਨੀ ਵਿ. ਗੁ. ਰੂ. ਮਿਸ਼ਨ।*

*ਸਤਿਨਾਮ ਸ੍ਰੀ ਵਾਹਿਗੁਰੂ*
*ਧੰਨ ਸ੍ਰੀ ਗੁਰੂ ਨਾਨਕ ਦੇਵ ਜੀਓ ਮਹਾਰਾਜ*

*ਡੰਡਉਤਿ ਬੰਦਨ ਅਨਿਕ ਬਾਰ ਸਰਬ ਕਲਾ ਸਮਰਥ॥*
*ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ ॥*
*ਅੰਗ - ੨੫੬*

*ਫਿਰਤ ਫਿਰਤ ਪ੍ਰਭ ਆਇਆ*
*ਪਰਿਆ ਤਉ ਸਰਨਾਇ ॥*
*ਨਾਨਕ ਕੀ ਪ੍ਰਭ ਬੇਨਤੀ ਅਪਨੀ ਭਗਤੀ ਲਾਇ ॥*
*ਅੰਗ - ੨੮੯*

*ਧਾਰਨਾ - ਖੇਲੇ ਸੁਆਮੀ ਮੇਰਾ ਨਿਰਗੁਨ ਹੋ ਕੇ*
*ਸਰਗੁਨ ਹੋ ਕੇ।*

*ਸਰਗੁਨ ਨਿਰਗੁਨ ਨਿਰੰਕਾਰ ਸੁੰਨ ਸਮਾਧੀ ਆਪਿ ॥*
*ਆਪਨ ਕੀਆ ਨਾਨਕਾ ਆਪੇ ਹੀ ਫਿਰਿ ਜਾਪਿ ॥*
*ਅੰਗ - ੨੯੦*

*ਅਪਨੀ ਮਾਇਆ ਆਪਿ ਪਸਾਰੀ*
*ਆਪਹਿ ਦੇਖਨਹਾਰਾ ॥*
*ਨਾਨਾ ਰੂਪੁ ਧਰੇ ਬਹੁ ਰੰਗੀ*
*ਸਭ ਤੇ ਰਹੈ ਨਿਆਰਾ ॥ ਅੰਗ - ੫੩੭*

*ਆਪੇ ਪਟੀ ਕਲਮ ਆਪਿ*
*ਉਪਰਿ ਲੇਖੁ ਭਿ ਤੂੰ ॥*
*ਏਕੋ ਕਹੀਐ ਨਾਨਕਾ ਦੂਜਾ ਕਾਹੇ ਕੂ ॥*
*ਅੰਗ - ੧੨੯੧*

*ਜੈਸੇ ਏਕ ਆਗ ਤੇ ਕਨੂਕਾ ਕੋਟ ਆਗ ਉਠੇ*
*ਨਿਆਰੇ ਨਿਆਰੇ ਹੋਇ ਕੈ ਫੇਰਿ ਆਗ ਮੈ ਮਿਲਾਹਿੰਗੇ॥*
*ਜੈਸੇ ਏਕ ਧੂਰ ਤੇ ਅਨੇਕ ਧੂਰ ਪੂਰਤ ਹੈਂ*
*ਧੂਰਿ ਕੇ ਕਨੂਕਾ ਫੇਰ ਧੂਰਿ ਹੀ ਸਮਾਹਿੰਗੇ॥*
*ਜੈਸੇ ਏਕ ਨਦ ਤੇ ਤਰੰਗ ਕੋਟ ਉਪਜਤ ਹੈ*
*ਪਾਨ ਕੇ ਤਰੰਗ ਸਬੈ ਪਾਨ ਹੀ ਕਹਾਹਿੰਗੇ॥*
*ਤੈਸੇ ਬਿਸ੍ਵ ਰੂਪ ਤੇ ਅਭੂਤ ਭੂਤ ਪ੍ਰਗਟ ਹੋਇ*
*ਤਾਹੀ ਤੇ ਉਪਜ ਸਬੈ ਤਾਹੀ ਮੈ ਸਮਾਹਿੰਗੇ॥*
*ਅਕਾਲ ਉਸਤਤਿ*

*ਧਾਰਨਾ - ਨਾਮ ਜਪੀਏ ਤਾਂ ਦੂਰ ਹੁੰਦੇ ਦੁਖੜੇ*
*ਸੇਵਾ ਕਰਕੇ ਮਾਣ ਪਾਈਦੈ।*

ਸਾਧਸੰਗਤ ਜੀ! ਗੱਜ ਕੇ ਬੋਲਣਾ ਸਤਿਨਾਮ ਸ੍ਰੀ ਵਾਹਿਗੁਰੂ। ਬੜੇ ਪਿਆਰ ਦੇ ਨਾਲ ਆਪ ਹਰੀ ਜਸ ਸਰਵਣ ਕਰ ਰਹੇ ਸੀ। ਨਾਮ ਦੀ ਬਾਤ ਚੱਲ ਰਹੀ ਸੀ। ਸਾਰੇ ਦੁਖਾਂ ਦਾ ਖਾਤਮਾ ਪ੍ਰਮੇਸ਼ਰ ਦਾ 'ਨਾਮ' ਕਰਦਾ ਹੈ। ਨਾਲ ਇਹ ਵੀ ਸੁਣਿਆ ਹੈ ਕਿ ਬਾਰ-ਬਾਰ ਕਿਹਾ ਜਾਂਦਾ ਹੈ ਨਾਮ ਜਪਣ ਵਾਸਤੇ। ਇੱਕੋ ਹੀ ਗੱਲ ਕਹੀ ਜਾਂਦੇ ਨੇ। ਗੁਰੂ ਨਾਨਕ ਪਾਤਸ਼ਾਹ ਕਹਿੰਦੇ ਮੇਰੇ ਘਰ ਦੇ ਵਿੱਚ ਤਾਂ ਕੇਵਲ ਨਾਮ ਹੈ। ਜੇ ਪੰਜਾਹ ਜਨਮਾਂ ਵਿੱਚ ਵੀ ਨਾਮ ਦੀ ਗੱਲ ਤੁਹਾਡੇ ਸਮਝ ਆ ਜਾਵੇ ਫੇਰ ਵੀ ਤੁਸੀਂ ਖੁਸ਼ਕਿਸਮਤ ਹੋ ਕਿਉਂਕਿ ਨਾਮ ਦੀ ਬਾਤ ਸਮਝ ਵਿੱਚ ਨਹੀਂ ਆ ਰਹੀ ਕਿਸੇ ਦੇ। ਨਾਮ ਦੀ ਲਗਨ ਨਹੀਂ ਲਗ ਰਹੀ, ਨਾਮ ਦੇ ਵਾਸਤੇ ਚਾਉ ਨਹੀਂ ਉਠਦਾ। ਨਾਮ ਜਪਣ ਦਾ ਕੋਈ ਇਰਾਦਾ ਨਹੀਂ ਬਣਾਉਂਦਾ, ਚੀਜ਼ ਕਿੱਡੀ ਵੱਡੀ ਹੈ ਜਿਹਦੇ ਬਾਰੇ ਮਹਾਰਾਜ ਕਹਿੰਦੇ ਨੇ। ਕਹਿੰਦੇ ਦੁਨੀਆਂ ਦੇ ਦੁਖ ਨੇ ਉਨ੍ਹਾਂ ਸਾਰਿਆਂ ਦਾ ਖਾਤਮਾ ਹੋ ਜਾਂਦਾ ਹੈ, ਪਰਮ ਸਤਿ, ਚਿੱਤ, ਅਨੰਦ ਅਵਸਥਾ ਪ੍ਰਾਪਤ ਹੋ ਜਾਂਦੀ ਹੈ। ਇੱਕ ਵੀ ਦੁੱਖ ਨਹੀਂ ਸੰਸਾਰ ਦਾ ਰਿਹਾ ਕਰਦਾ ਨਾਮ ਜਪਣ ਨਾਲ। ਹੋਰ ਕੋਈ ਤਰੀਕਾ ਨਹੀਂ ਹੈ, ਜੋ ਵੀ ਤੁਸੀਂ ਸੰਸਾਰ 'ਚ ਦੇਖਦੇ ਓਂ ਖਰਦੋ ਵਸ਼ਰ, ਇਨਸਾਨ ਦੇਖਦੇ ਓਂ, ਇਨ੍ਹਾਂ ਨੂੰ ਤਾਂ ਛੱਡ ਦਿਓ, ਜੀਵ ਜੰਤੂ ਵੀ ਦੁਖੀ ਨੇ, ਲੇਕਿਨ ਇਨਸਾਨ ਕਦੇ ਵੀ ਸੁਖੀ ਨਹੀਂ ਹੋ ਸਕਦਾ ਨਾਮ ਤੋਂ ਬਗੈਰ। ਟੀਕੇ ਨੇ ਨਸ਼ਿਆਂ ਦੇ, ਰਾਜ ਦਾ ਨਸ਼ਾ ਹੈ, ਥੋੜ੍ਹੇ ਦਿਨ ਠੀਕ ਰਹਿੰਦਾ ਹੈ ਉਸ ਤੋਂ ਬਾਅਦ ਅਨੇਕਾਂ ਹੀ ਚਿੰਤਾਵਾਂ, ਅਨੇਕਾਂ ਹੀ ਬਿਰਤੀਆਂ ਉਹਦੇ ਅੰਦਰ ਖੜ੍ਹੀਆਂ ਕਰ ਦਿੰਦਾ ਹੈ, ਇੱਕ ਸਕਿੰਟ ਵਾਸਤੇ ਵੀ ਉਹਦਾ ਮਨ ਇਕਾਗਰ ਨਹੀਂ ਹੋ ਸਕਦਾ, ਮਨ ਇਕਾਗਰ ਨਹੀਂ ਹੁੰਦਾ, ਸੁਖ ਦੀ ਪ੍ਰਾਪਤੀ ਨਹੀਂ ਹੁੰਦੀ। ਬੇਅੰਤ ਧਨ ਹੈ ਕਿਸੇ ਕੋਲ, ਗਿਣਤੀ ਮਿਣਤੀ ਤੋਂ ਬਾਹਰਾ ਹੈ, ਲੇਕਿਨ ਜੇ ਕੋਈ ਕਹਿੰਦਾ ਹੈ ਕਿ ਜਿੰਨਾ ਵੀ ਤੁਹਾਡਾ ਕੰਮ ਹੈ, ਉਸ ਦੀ ਨਕਲ ਬਣ ਰਹੀ ਹੈ, ਉਹ ਕਹਿੰਦਾ ਮੈਨੂੰ ਤਾਂ ਆਪ ਦੇ ਵਿੱਚੋਂ ਵਿਹਲ ਨਹੀਂ ਹੈ, ਕਿਹਨੂੰ ਮੈਂ ਜਾ ਕੇ ਟੋਕਾਂ, ਕਿਹਨੂੰ ਕਹਾਂ, ਪਹਿਲਾਂ ਹੀ ਬੇਅੰਤ ਹੈ, ਜੇ ਲੁੱਟੀ ਵੀ ਜਾਣ ਤਾਂ ਵੀ ਨਹੀਂ ਕੁਛ ਫਰਕ ਪੈਣਾ। ਲੇਕਿਨ ਮਨ ਦੇ ਅੰਤਰ ਸ਼ਾਂਤੀ ਨਹੀਂ ਹੈ। ਰੂਪ ਹੈ, ਰੂਪਵਾਨ ਵੀ ਦੇਖਣ ਨੂੰ ਬਹੁਤ ਸੋਹਣਾ ਹੈ, ਲੇਕਿਨ ਅੰਦਰ ਘੁਣ ਲੱਗਿਆ ਪਿਆ ਹੈ, ਜਾਤ ਹੈ, ਜੋਬਨ ਹੈ, ਪੈਸਾ ਹੈ, ਸ਼ੋਹਰਤ ਹੈ, ਵਿਦਿਆ ਹੈ, ਮਹਾਰਾਜ ਕਹਿੰਦੇ ਇਹ ਚੀਜ਼ਾਂ ਸੁਖ ਦੇਣ ਵਾਸਤੇ ਨਹੀਂ ਹੋਇਆ ਕਰਦੀਆਂ। ਜੇ ਤੂੰ ਸਦਾ ਸੁਖ ਚਾਹੁੰਦਾ ਹੈਂ-

*ਜਉ ਸੁਖ ਕਉ ਚਾਹੈ ਸਦਾ*
*ਸਰਨਿ ਰਾਮ ਕੀ ਲੇਹ ॥ ਅੰਗ - ੧੪੨੭*

ਇੱਕੋ ਹੀ ਨੁਸਖਾ ਹੈ -

*ਐਸਾ ਜਗੁ ਦੇਖਿਆ ਜੁਆਰੀ ॥*
*ਸਭਿ ਸੁਖ ਮਾਗੈ ਨਾਮੁ ਬਿਸਾਰੀ ॥ ਅੰਗ - ੨੨੨*

ਨਾਮ ਨੂੰ ਭੁੱਲ ਕੇ ਤਾਂ ਸੁੱਖ ਹੋ ਹੀ ਨਹੀਂ ਸਕਦਾ ਕਦੇ ਵੀ, ਇਹ ਵੀ ਫੈਸਲਾ ਹੈ ਸਾਰੇ ਤੱਤ ਬੇਤੇ ਮਹਾਂਪੁਰਸ਼ਾਂ ਦਾ, ਗੁਰੂ ਨਾਨਕ ਸਾਹਿਬ ਦਾ। ਬੰਦਾ ਸੁੱਖ ਦੇ ਵਾਸਤੇ ਯਤਨ ਕਰ ਰਿਹਾ ਹੈ ਲੇਕਿਨ

ਸੁੱਖ ਆ ਨਹੀਂ ਰਿਹਾ ਹੱਥ ਦੇ ਵਿੱਚ। ਅੱਗੇ ਹੀ ਅੱਗੇ ਤੁਰਿਆ ਜਾਂਦਾ ਹੈ, ਜਿਵੇਂ ਪਰਛਾਵਾਂ ਫੜੀਏ, ਪੈਰ ਰਖਦੇ ਹਾਂ ਕਿ ਮੈਂ ਪਰਛਾਵੇਂ 'ਤੇ ਪੈਰ ਰੱਖ ਦੇਣਾ ਹੈ, ਜਦ ਤੁਸੀਂ ਪੈਰ ਰੱਖੋਂਗੇ, ਪਰਛਾਵਾਂ ਓਨੇਂ ਹੀ ਫੁੱਟ ਅੱਗੇ ਹੋਏਗਾ। ਪਰਛਾਵਾਂ ਫੜਿਆ ਨਹੀਂ ਜਾਂਦਾ, ਏਸੇ ਤਰ੍ਹਾਂ ਦੇ ਨਾਲ ਸੁੱਖ ਫੜਿਆ ਨਹੀਂ ਜਾਂਦਾ। ਪਰ ਜੇ ਸੂਰਜ ਵਲ ਮੂੰਹ ਕਰਕੇ ਤੁਰਨ ਲੱਗ ਜਾਓ, ਤਾਂ ਓਹੀ ਪਰਛਾਵਾਂ ਪਿੱਛੇ ਲਗ ਜਾਂਦਾ ਹੈ। ਏਸ ਤਰ੍ਹਾਂ ਦੇ ਨਾਲ ਸੁੱਖ ਵੀ ਪਿੱਛੇ ਲਗ ਜਾਂਦਾ ਹੈ। ਸਾਰੇ ਸੁੱਖ ਆ ਜਾਂਦੇ ਨੇ, ਜੇ ਭੁੱਲ ਜਾਵੇ ਤਾਂ ਸਾਰੇ ਦੁੱਖ ਉਥੇ ਹੀ ਸ਼ੁਰੂ ਹੋ ਜਾਂਦੇ ਨੇ, ਐਨਾ ਹੀ ਹੈ ਚੀਜ਼ ਸਾਰੀ ਜੇ ਸਮਝ ਵਿੱਚ ਆ ਜਾਵੇ, ਤਾਂ ਆਦਮੀ ਪਰਮ ਸੁੱਖੀ ਹੋ ਜਾਂਦਾ ਹੈ। ਜੇ ਸਾਰੀ ਜ਼ਿੰਦਗੀ 'ਚ ਨਹੀਂ ਸਮਝਿਆ ਕੁਛ ਵੀ ਨਹੀਂ ਬਣਿਆ, ਕਿੰਨਾ ਹੀ ਪੜ੍ਹ ਲਿਆ। ਮਹਾਰਾਜ ਕਹਿੰਦੇ -

***ਨਾਨਕ ਲੇਖੈ ਇਕ ਗਲ***
***ਹੋਰੁ ਹਉਮੈ ਝਖਣਾ ਝਾਖ॥ ਅੰਗ - ੪੬੭***
***ਐਸਾ ਜਗੁ ਦੇਖਿਆ ਜੁਆਰੀ ॥***
***ਸਭਿ ਸੁਖ ਮਾਗੈ ਨਾਮੁ ਬਿਸਾਰੀ ॥ ਅੰਗ - ੨੨੨***

***ਜੇ ਲੋੜਹਿ ਸਦਾ ਸੁਖੁ ਭਾਈ ॥ ਅੰਗ - ੧੧੮੨***

ਚਾਹੁੰਦੇ ਓਂ ਕਿ ਸਦਾ ਦਾ ਸੁਖ ਮਿਲ ਜਾਏ, ਤਾਂ ਫੇਰ ਕਹਿੰਦੇ -

***ਸਾਧੂ ਸੰਗਤਿ ਗੁਰਹਿ ਬਤਾਈ ॥ ਅੰਗ - ੧੧੮੨***

ਗੁਰੂ ਮਹਾਰਾਜ ਨੇ ਸਾਨੂੰ ਦੱਸ ਦਿੱਤਾ ਕਿ ਪੂਰਨ ਤੱਤ ਬੇਤੇ ਮਹਾਂਪੁਰਸ਼ ਦੀ ਸੰਗਤ ਦੇ ਵਿੱਚ ਸੁਖ ਮਿਲ ਸਕਦਾ ਹੈ, ਹੋਰ ਸੁਖ ਹੋਇਆ ਨਹੀਂ ਕਰਦਾ ਕਿਤੇ। ਗੁਰੂ ਦੀ ਸ਼ਰਨ ਲੈ ਲੈ। ਸ਼ਰਨ ਲੈਣੀ ਕੋਈ ਸੁਖਾਲੀ ਚੀਜ਼ ਨਹੀਂ ਹੈ, ਬਹੁਤ ਮੁਸ਼ਕਲ ਹੈ, ਆਦਮੀ ਆਪਣਾ ਤਾਣ ਨਹੀਂ ਛੱਡਦਾ। ਆਪਣੀ ਮੈਂ ਨਹੀਂ ਛੱਡਦਾ, ਗੁਰੂ ਦੀ ਸ਼ਰਨ ਨਹੀਂ ਲੈਂਦਾ। ਉਹ ਕਹਿੰਦੇ ਜੇ ਗੁਰੂ ਦੀ ਸ਼ਰਨ ਲੈ ਲਵੇ, ਤਾਂ ਸੁੱਖਾਂ ਦੀ ਪ੍ਰਾਪਤੀ ਹੋ ਜਾਂਦੀ ਹੈ, ਗੁਰੂ ਕੋਲ ਨਾਮ ਹੁੰਦਾ ਹੈ, ਨਾਮ ਦੇ ਕੇ ਸਾਰੇ ਦੁੱਖਾਂ ਦਾ ਖਾਤਮਾ ਕਰ ਦਿੰਦਾ ਹੈ। ਸਾਰੀ ਦੁਨੀਆਂ ਦੇ ਵੱਡੇ-ਵੱਡੇ ਬੰਦਿਆਂ ਦਾ ਨਾਮ ਲੈ ਕੇ ਮਹਾਰਾਜ ਫੈਸਲਾ ਦਿੰਦੇ ਨੇ।

***ਬਾਲੀ ਰੋਵੈ ਨਾਹਿ ਭਤਾਰੁ ॥***
***ਨਾਨਕ ਦੁਖੀਆ ਸਭੁ ਸੰਸਾਰੁ ॥ ਅੰਗ - ੯੫੪***

ਕੌਣ ਹੈ ਜਿਹੜਾ ਕਹੇ ਕਿ ਮੈਂ ਦੁਖੀ ਰਹਾਂ, ਸੰਸਾਰ 'ਚ ਹੈ ਕੋਈ। ਲੇਕਿਨ approach ਗਲਤ ਹੈ ਓਹਦੀ। ਜਿਥੇ ਸੁੱਖ ਹੈ ਓਸ ਥਾਂ 'ਤੇ ਜਾਂਦਾ ਨਹੀਂ ਹੈ, ਜਿਥੇ ਦੁਖ ਹੈ ਓਥੇ ਘੁੰਮਦਾ ਫਿਰਦਾ ਹੈ। ਉਹ ਕਿਉਂ ਘੁੰਮਦਾ ਹੈ, ਕਿਉਂਕਿ ਇੱਕ ਭੁਲੇਖਾ ਪੈ ਗਿਆ, ਇਹਦਾ ਮਨ ਮੋਹਿਆ ਗਿਆ। ਇੱਕ ਠਗਊਰੀ ਬੂਟੀ ਸੁੰਘਾ ਦਿੱਤੀ ਤੇ ਸੁਖ ਵਾਲਾ ਜਿਹੜਾ ਪਾਸਾ ਹੈ, ਉਹ ਇਹਨੂੰ ਭੁੱਲ ਕੇ ਦੁਖਾਂ ਵਾਲੇ ਪਾਸੇ ਤੋਂ ਸੁਖ ਭਾਲਦਾ ਹੈ। ਪੂਰਾਂ ਦੇ ਪੂਰ ਲੰਘ ਗਏ ਸੰਸਾਰ ਦੇ ਅੰਦਰ। ਜਦ ਤੋਂ ਸੰਸਾਰ ਰਚਿਆ ਹੈ, ਓਸ ਵੇਲੇ ਤੋਂ ਲੰਘ ਗਏ, ਮਾਇਆ ਪ੍ਰਾਪਤੀ ਕਰਦੇ, ਕੋਠੀਆਂ ਬਣਾਉਂਦੇ, ਵੱਡੀਆਂ-ਵੱਡੀਆਂ ਦੁਕਾਨਾਂ, ਬਜ਼ਾਰ, ਬਿਜ਼ਨਸਾਂ ਬਣਾਉਂਦੇ; ਕੋਈ ਅੰਤ ਹੈ ਸੁਖਾਂ ਦੇ ਸਾਧਨਾਂ ਦਾ। ਲੇਕਿਨ ਸੁਖ ਨਹੀਂ ਮਿਲਦਾ ਕਿਸੇ ਨੂੰ। ਅੰਦਰੋਂ ਹਉਕੇ ਨਿਕਲਦੇ ਨੇ, ਅੰਦਰਲਾ ਇਲਾਜ ਕਰਿਆ ਹੀ ਨਹੀਂ ਓਸਨੇ, ਜਿਥੇ ਸੁਖ ਦਾ ਵਾਸਾ ਹੈ, ਓਸ ਥਾਂ 'ਤੇ ਜਾਂਦਾ ਨਹੀਂ ਹੈ, ਬਾਹਰ-ਬਾਹਰ ਸੁਖ ਭਾਲਦਾ ਹੈ।

ਇੱਕ ਰਾਜੇ ਦੀ ਲੜਕੀ ਦਾ ਨੌਂ ਲੱਖਾ ਹਾਰ, ਇਸ਼ਨਾਨ ਕਰਦਿਆਂ ਦਾ ਗੁੰਮ ਹੋ ਗਿਆ। ਬੜੀ ਤਲਾਸ਼ ਹੋਈ, ਨਾ ਮਿਲਿਆ, ਰਾਜੇ ਨੇ ਐਲਾਨ ਕਰ ਦਿੱਤਾ ਕਿ ਅੱਧਾ ਧਨ ਓਸ ਪੁਰਸ਼ ਨੂੰ ਦੇ ਦਿੱਤਾ ਜਾਵੇਗਾ, ਜਿਹੜਾ ਹਾਰ ਦੀ ਦੱਸ ਪਾ ਦੇਵੇ। ਸਭ ਦੁਨੀਆਂ ਟੋਲਦੀ ਹੈ ਕਿਸੇ ਥਾਂ ਨਹੀਂ ਪਤਾ ਲੱਗਿਆ। ਅਖੀਰ ਇੱਕ ਦਿਨ ਇੱਕ ਲਕੜਹਾਰਾ ਸੰਘਣੇ ਜੰਗਲ ਦੇ ਵਿੱਚ, ਗਹਿਰਾ ਪਾਣੀ ਹੈ ਓਥੇ ਗਰਮੀ ਦਾ ਸਤਾਇਆ ਹੋਇਆ ਪਾਣੀ ਦੇ ਕੰਢੇ ਬੈਠਿਆ, ਸਰੋਵਰ ਵਲ ਜਿਹਦਾ ਕੁੰਗੂ ਵਰਗਾ ਪਾਣੀ ਸੀ ਦੇਖਣਾ ਸ਼ੁਰੂ ਕਰ ਦਿੱਤਾ, ਕੀ ਦੇਖਦਾ ਹੈ ਹਾਰ ਪਿਆ ਹੈ, ਖੁਸ਼ੀ ਚੜ੍ਹ ਗਈ ਕਿ ਮੇਰੀ ਗਰੀਬੀ ਦਾ ਹੁਣ ਨਾਸ਼ ਹੋ ਜਾਏਗਾ। ਐਨਾ ਧਨ ਮਿਲ ਜਾਏਗਾ, ਅੱਜ ਦੇ ਕਰੋੜਾਂ ਰੁਪਏ ਜਿੰਨਾਂ। ਟੁੱਭੀਆਂ ਲਾਈਆਂ ਲੇਕਿਨ ਲੱਭ ਨਾ ਸਕਿਆ। ਅਖੀਰ ਹਾਰ ਕੇ ਉਹਨੇ ਕਿਹਾ ਕਿ ਜਿਹੜਾ ਰਾਜੇ ਨੇ ਕਿਹਾ ਹੈ ਕਿ ਜਿਹੜਾ ਦੱਸ ਪਾ ਦੇਵੇ ਉਸ ਨੂੰ ਵੀ ਇਨਾਮ ਦਿੱਤਾ ਜਾਵੇਗਾ। ਰਾਜੇ ਕੋਲ ਜਾ ਕੇ ਦੱਸ ਪਾ ਦਿੱਤੀ, ਕਾਫੀ ਬੰਦੇ ਲੈ ਕੇ ਰਾਜਾ ਡੁਬੋਈਏ ਲੈ ਕੇ ਉਥੇ ਪਹੁੰਚਦਾ ਹੈ। ਦਿਖਾ ਦਿੱਤਾ ਓਸਨੇ, ਉਹ ਗੋਤੇ ਮਾਰਦੇ ਨੇ ਮਿੱਟੀ ਚੁੱਕ ਲਿਆਉਂਦੇ ਨੇ ਓਸੇ ਥਾਂ ਤੋਂ। ਲੇਕਿਨ ਹਾਰ ਨਹੀਂ ਮਿਲ ਰਿਹਾ, ਹੈਰਾਨ ਹੋ ਗਏ ਸਾਰੇ ਕਿ ਇਹ ਕੋਈ ਜਾਦੂ ਦਾ ਹਾਰ ਹੈ, ਹੱਥ ਵਿੱਚ ਨਹੀਂ ਆਉਂਦਾ, ਕੋਈ ਜਾਦੂ ਦਾ ਹਾਰ ਹੈ। ਰੌਲਾ-ਗੌਲਾ ਸੁਣ ਕੇ ਇੱਕ ਨੇੜੇ ਮਹਾਂਪੁਰਸ਼ ਸੀ, ਉਹ ਆ ਗਏ। ਕਹਿਣ ਲੱਗੇ, ਕੀ ਗੱਲ ਹੈ? ਐਨਾ ਰੌਲਾ-ਗੌਲਾ ਹੈ? ਰਾਜਾ ਕਹਿਣ ਲੱਗਿਆ ਮਹਾਰਾਜ! ਇੱਕ ਅਚੰਭਾ ਦੇਖ ਰਹੇ ਹਾਂ ਅਸੀਂ। ਹਾਰ ਗੁਆਚ ਗਿਆ ਲੜਕੀ ਦਾ, ਹਾਰ ਨਜ਼ਰ ਆ ਰਿਹਾ ਹੈ, ਲੇਕਿਨ ਹੱਥ 'ਚ ਨਹੀਂ ਆ ਰਿਹਾ, ਪਤਾ ਨਹੀਂ ਤਿਲਸਮ ਹੈ ਜਾਂ ਕੀ ਖੇਲ੍ਹ ਹੈ, ਸਾਡੀ ਸਮਝ ਤੋਂ ਪਰ੍ਹੇ ਹੈ, ਮਹਾਂਪੁਰਸ਼ ਕਹਿਣ ਲੱਗੇ, ਮੈਨੂੰ ਦਿਖਾਓ, ਦੇਖਿਆ ਤਾਂ ਉਸੇ ਵੇਲੇ ਕਹਿਣ ਲੱਗੇ, ਬਈ ਇੱਕ ਚੁਸਤ ਜਿਹਾ ਬੰਦਾ ਦਿਓ। ਹਾਜ਼ਰ ਹੋ ਗਿਆ ਬੰਦਾ। ਕਹਿੰਦੇ ਪ੍ਰੇਮੀਆਂ! ਆਹ ਦਰਖਤ 'ਤੇ ਚੜ੍ਹ ਜਾਹ, ਆਹ ਟਾਹਣੇ ਦੇ ਉਤੇ ਚਲਿਆ ਜਾਹ, ਔਹ ਜਿਹੜਾ ਸਭ ਤੋਂ ਉੱਚਾ ਟਾਹਣਾ ਬਾਹਰ ਨੂੰ ਲਟਕਦਾ ਹੈ ਉਹ ਨਜ਼ਰ ਆਉਂਦਾ ਹੈ? ਕਹਿੰਦਾ ਹਾਂ। ਕਹਿੰਦੇ, ਉਹਦੇ ਪਰਲੇ ਪਾਸੇ ਹਾਰ ਲਟਕਦਾ ਹੈ, ਜਾਹ ਲਾਹ ਲਿਆ। ਸਾਰਿਆਂ ਦੇ ਮਨਾਂ ਵਿੱਚ ਖੁਸ਼ੀ ਹੋਈ, ਹਾਰ ਲਾਹ ਕੇ ਲੈ ਆਇਆ, ਸੋ ਇਸੇ ਤਰ੍ਹਾਂ ਦੇ ਨਾਲ ਜਿੱਥੇ ਸੁੱਖ ਹੈ ਅਸੀਂ ਉਥੇ ਤਲਾਸ਼ ਨਹੀਂ ਕਰ ਰਹੇ, ਜਿਥੇ ਉਹਦਾ ਪਰਛਾਵਾਂ ਪੈ ਰਿਹਾ ਹੈ, ਉਥੇ ਤਲਾਸ਼ ਕਰ ਰਹੇ ਹਾਂ। ਇਸ ਕਰਕੇ ਸੁੱਖ ਦਾ ਸਾਨੂੰ ਕੁਛ ਮਿਲ ਨਹੀਂ ਰਿਹਾ। ਜੇ ਨਾਮ ਅੰਦਰ ਪ੍ਰਗਟ ਹੋ ਜਾਵੇ, ਜਿਹੜਾ ਦੁੱਖ ਹੈ ਉਹ ਵੀ ਸੁੱਖ ਵੀ ਬਦਲ ਜਾਇਆ ਕਰਦਾ ਹੈ, ਵੱਡੇ ਤੋਂ ਵੱਡਾ ਦੁੱਖ।

ਭਾਈ ਮਤੀ ਦਾਸ ਨੂੰ ਹੁਕਮ ਹੋ ਗਿਆ ਕਿ ਇਹਨੂੰ ਆਰੇ

ਨਾਲ ਚੀਰ ਕੇ ਦੋ ਫਾੜ ਕਰ ਦਿਓ, ਗੁਰੂ ਦੇ ਸਾਮ੍ਹਣੇ। ਦੋਸ਼ ਇਹ ਲਾਇਆ ਕਿ ਇਹ ਰਾਤ ਨੂੰ ਕਹਿ ਰਿਹਾ ਸੀ ਕਿ ਜੇ ਮੈਨੂੰ ਹੁਕਮ ਕਰ ਦਿਓ ਤਾਂ ਮੈਂ ਲਾਹੌਰ ਤੇ ਦਿੱਲੀ ਦੇ ਛੈਣੇ ਵਜਾ ਦੇਵਾਂ। ਗਰਕ ਕਰ ਦੇਵਾਂ ਦੋਹਾਂ ਸ਼ਹਿਰਾਂ ਨੂੰ। ਸੱਤਿਆ ਸੀ ਉਹਦੇ ਵਿਚ, ਕਰ ਸਕਦਾ ਹੈ, ਐਸੀ ਗੱਲ ਨਹੀਂ ਕਿ ਨਹੀਂ ਕਰ ਸਕਦਾ। ਗੁਰੂ ਮਹਾਰਾਜ ਨੇ ਕਿਹਾ ਕਿ ਨਹੀਂ ਆਪਾਂ ਅੰਦਰਲੀ ਸ਼ਕਤੀ ਨਹੀਂ ਦਿਖਾਉਣੀ, ਮਤੀ ਦਾਸ ਤੂੰ ਗੁਰਸਿੱਖੀ ਧਾਰਨ ਕਰੀ ਹੈ, ਗੁਰਸਿੱਖੀ ਧਾਰਨ ਦਾ ਜਿਹੜਾ ਸਭ ਤੋਂ ਪਹਿਲਾਂ ਮੰਤਰ ਹੈ, ਉਹ ਤੈਨੂੰ ਭੁੱਲ ਗਿਆ? ਯਾਦ ਨਹੀਂ ਆ ਰਿਹਾ, ਕਹਿਣ ਲੱਗੇ, ਸੱਚੇ ਪਾਤਸ਼ਾਹ! ਆਪ ਕ੍ਰਿਪਾ ਕਰਕੇ ਯਾਦ ਕਰਾਓ। ਕਹਿੰਦੇ, ਜਦ ਤੂੰ ਸਾਡੇ ਕੋਲ ਆਇਆ ਸੀ। ਓਸ ਵੇਲੇ ਤੈਨੂੰ ਇੱਕ ਬਚਨ ਕਿਹਾ ਸੀ ਪੜ੍ਹੋ ਪਿਆਰ ਨਾਲ -

ਧਾਰਨਾ - ਮੁਰਦਾ ਹੋਇਕੈ ਮੁਰੀਦ ਬਣ ਜਾਵਣਾ।

***ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ ॥***
***ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ॥***
***ਅੰਗ - ੧੧੦੨***

ਬੜੀ ਔਖੀ ਸ਼ਰਤ ਲਾ ਦਿੱਤੀ ਗੁਰੂ ਮਹਾਰਾਜ ਨੇ। ਅਸੀਂ ਨਹੀਂ ਚਾਹੁੰਦੇ, ਅਸੀਂ ਇਹਦੀ ਤੁਕ ਦੇ ਵਿੱਚ amendment ਕਰਨਾ ਚਾਹੁੰਦੇ ਹਾਂ, ਜੇ ਸਾਡਾ ਵਸ ਚੱਲ ਜਾਏ, ਬਿਲਕੁਲ ਅਸੀਂ ਕਰ ਦੇਈਏ, ਸਾਡੇ ਪੜ੍ਹੇ ਲਿਖੇ ਬੰਦੇ ਕਰ ਦੇਣ। ਉਹ ਕਰ ਤਾਂ ਹੁਣ ਵੀ ਰਹੇ ਨੇ, ਸਾਨੂੰ ਸਮਝ ਵਿੱਚ ਨਹੀਂ ਆ ਰਹੀ ਕਿ ਇਨ੍ਹਾਂ ਨੇ amendment ਕਰ ਵੀ ਦਿੱਤੀ। ਪਹਿਲਾਂ ਮਰਨਾ ਕਬੂਲ ਕਰ। ਨਾਲ ਇਹ ਕਹਿ ਦਿੱਤਾ ਕਿ ਤੈਨੂੰ ਪਿਆਰ ਹੈ ਸਾਡੇ ਨਾਲ। ਕਹਿੰਦੇ-

***ਜਉ ਤਉ ਪ੍ਰੇਮ ਖੇਲਣ ਕਾ ਚਾਉ ॥***
***ਸਿਰੁ ਧਰਿ ਤਲੀ ਗਲੀ ਮੇਰੀ ਆਉ ॥***
***ਇਤੁ ਮਾਰਗਿ ਪੈਰੁ ਧਰੀਜੈ ॥***
***ਸਿਰੁ ਦੀਜੈ ਕਾਣਿ ਨ ਕੀਜੈ ॥ ਅੰਗ - ੧੪੧੨***

ਤਾਂ ਤੈਨੂੰ ਸਿਰ ਲਾਹੁੰਣਾ ਪੈ ਜਾਣਾ ਹੈ, ਤਲੀ 'ਤੇ ਧਰਨਾ ਪੈ ਜਾਣਾ ਹੈ। ਫੇਰ ਤੂੰ ਸਾਡੇ ਕੋਲ ਆ ਜਾਣਾ ਹੈ, ਇਹ ਵੀ ਇੱਕ ਸਿਧਾਂਤ ਦੇ ਰਹੇ ਨੇ ਗੁਰੂ ਮਹਾਰਾਜ ਗੁਰੂ ਤੇ ਸਿੱਖ ਦੇ ਰਿਸ਼ਤੇ ਦਾ। ਜਦ ਅਸੀਂ ਸੋਚਦੇ ਹਾਂ, ਵੈਸੇ ਤਾਂ ਅਸੀਂ ਕਹਿੰਦੇ ਹਾਂ ਕਿ ਗੁਰੂ ਨਾਨਕ ਸਾਹਿਬ ਨੇ ਐਨੇ ਤਾਰ ਦਿੱਤੇ, ਜਿੰਨੇ ਤਾਰਿਆਂ ਤੋਂ ਵੀ ਵੱਧ। ਕਈਆਂ ਦਾ ਖਿਆਲ ਹੈ ਇਹ ਆਪੋ ਆਪਣਾ। ਪਰ ਜਦ ਅਸੀਂ ਅਸਰ ਦੇਖਦੇ ਹਾਂ, ਤਾਂ ਸਾਰਿਆਂ ਵਿੱਚੋਂ ਪ੍ਰਵਾਨ ਕਿੰਨੇ ਹੋਏ। ਭਾਈ ਗੁਰਦਾਸ ਜੀ ਨੇ ਲਿਸਟ ਬਣਾਈ ਹੋਈ ਹੈ ਕਿ ਐਨੇ ਪ੍ਰਵਾਨ ਹੋਏ। ੧੯ ਕੁ ਨੇ ਬਹੁਤੇ ਨਹੀਂ ਹੈਗੇ। ਸਿੱਖੀ ਤਾਂ ਬੇਅੰਤ ਸੀ, ਕੋਈ ਥੋੜ੍ਹੀ ਸੀ ਸਿੱਖੀ। ਵੀਹ ਹਜ਼ਾਰ ਬੰਦਾ ਕਰਤਾਰਪੁਰ ਆ ਕੇ ਗੁਰੂ ਨਾਨਕ ਪਾਤਸ਼ਾਹ ਪਾਸ ਠਹਿਰ ਗਿਆ। ਰੋਜ਼ ਲੰਗਰ ਬਣਦੇ ਨੇ ਵੱਡੇ-ਵੱਡੇ। ਵੀਹ ਹਜ਼ਾਰ ਬੰਦੇ ਦੀ ਗਿਣਤੀ ਹੈ, ਹਜ਼ਾਰ ਚਲਿਆ ਗਿਆ, ਹਜ਼ਾਰ ਹੋਰ ਆ ਗਿਆ। ਸਾਰੇ ਭਾਰਤ ਵਰਸ਼ ਵਿੱਚ, ਅਫਗਾਨਿਸਤਾਨ, ਲੰਕਾ, ਬ੍ਰਮਾ, ਮਲਾਇਆ, ਚੀਨ, ਜਪਾਨ; ਕੋਈ ਵੀ ਦੇਸ਼ ਐਸਾ ਨਹੀਂ ਜਿੱਥੇ ਗੁਰੂ ਨਾਨਕ ਸਾਹਿਬ ਨਾ ਗਏ ਹੋਣ। ਇੱਕੋ ਵਾਰੀ ਗਏ ਨੇ, ਇੱਕੋ ਵੀ ਜੇ ਕਰਿਆ ਹੈ ਤਾਂ ਪੂਰਾ ਬਣਾ ਆਏ ਜਿਹਨੂੰ ਬਣਾ ਆਏ। ਉਹਨੇ ਅੱਗੇ ਸਿੱਖੀ ਨੂੰ ਕਾਇਮ ਰੱਖਿਆ, ਵਧਾਇਆ। ਹੌਲੀ-ਹੌਲੀ ਸਾਰੇ ਦੇਸ਼ਾਂ 'ਚੋਂ ਚਲਦੇ-ਚਲਦੇ, ਵੀਹ ਕੁ ਹਜ਼ਾਰ ਬੰਦੇ ਦਾ ਇਕੱਠ ਰਹਿੰਦਾ ਸੀ। ਮਹਾਰਾਜ ਨੇ ਕਿਹਾ ਕਿ ਸਿੱਖ ਕਿੰਨੇ ਕੁ ਨੇ? ਦੇਖੀਏ, ਹੁਕਮ ਕਰ ਦਿੱਤਾ ਕਿ ਲੰਗਰ ਇੱਕ ਡੰਗ ਬਣਾਇਆ ਕਰੋ। ਜਿਹੜੇ ਤਿੰਨ ਵਾਰੀ ਰੋਟੀਆਂ ਖਾਣ ਵਾਲੇ ਸੀ ਉਹ ਖਿਸਕ ਗਏ ਸਾਰੇ। ਦੱਸ ਹਜ਼ਾਰ ਚਲਿਆ ਗਿਆ। ਦੱਸ ਕੁ ਹਜ਼ਾਰ ਰਹਿ ਗਿਆ। ਮਹਾਰਾਜ ਕਹਿੰਦੇ, ਇੱਕ ਦਿਨ ਲੰਗਰ ਨਾ ਬਣਾਇਆ ਕਰੋ। ਇੱਕ ਦਿਨ ਛੱਡ ਕੇ ਬਣਾਇਆ ਕਰੋ। ਹੋਰ ਚਲੇ ਗਏ ਪੰਜ-ਸੱਤ ਹਜ਼ਾਰ। ਖਿਆਲ ਹੋ ਗਿਆ ਕਿ ਬਹੁਤੀ ਸੰਗਤ ਹੈ, ਦਾਣਾ ਐਨਾ ਹੈ ਨਹੀਂ ਤੀਜੇ ਦਿਨ ਲੰਗਰ ਬਣਨ ਲਗ ਗਿਆ। ਫੇਰ ਹੁਕਮ ਕਰ ਦਿੱਤਾ, ਕਿ ਦੋ ਦਿਨ ਛੱਡ ਕੇ ਲੰਗਰ ਤਿਆਰ ਕਰਿਆ ਕਰੋ। ਬੰਦੇ ਥੋੜ੍ਹੇ ਜਿਹੇ ਰਹਿ ਗਏ। ਕਣਕ ਬੀਜਣ ਦੀ ਰੁੱਤ ਆ ਗਈ। ਸਲਾਹ ਕਰੀ ਕਿ ਜਿੰਨਾ ਕਰਤਾਰਪੁਰ ਦਾ ਏਰੀਆ ਹੈ ਇਹ ਇੱਕ ਵਿਸਵਾ ਨਹੀਂ ਖਾਲੀ ਰਹਿਣ ਦੇਣਾ ਤੇ ਸਾਰਾ ਹੀ ਬੀਜ ਦੇਣਾ ਹੈ। ਪੰਜ ਸੌ ਹੱਲ ਲੈ ਕੇ, ਜ਼ਮੀਨ ਵਾਹੀ ਤੇ ਵਾਹ ਕੇ ਬਹੁਤ ਵੱਡਾ ਖੇਤਰ ਕਣਕ ਦਾ ਕਰ ਦਿਤਾ, ਸਾਰਿਆਂ ਦੇ ਮਨ 'ਚ ਹੋਇਆ ਕਿ ਔਖੇ ਸੌਖੇ ਕੱਟ ਲੈਂਦੇ ਹਾਂ, ਫੇਰ ਫਸਲ ਆ ਜਾਏਗੀ, ਫੇਰ ਲੰਗਰ ਓਵੇਂ ਜਿਵੇਂ ਤਿੰਨ ਵਾਰ ਬਣਨਾ ਸ਼ੁਰੂ ਹੋ ਜਾਏਗਾ। ਕਣਕ ਦੀ ਬੜੀ ਦੇਖ-ਰੇਖ ਕੀਤੀ, ਵਢਾਈਆਂ ਕੀਤੀਆਂ, ਹੋਰ ਸੰਭਾਲ ਕੀਤੀ ਤੇ ਬੜੀ ਭਰਪੂਰ ਫਸਲ ਹੋਈ, ਬੜੀਆਂ ਖੁਸ਼ੀਆਂ ਹੋ ਗਈਆਂ ਸਭ ਦੇ ਮਨ ਵਿਚ। ਮਹਾਰਾਜ ਨੇ ਆਪ ਖੜ੍ਹੇ ਹੋ ਕੇ ਕਣਕ ਵਢਾਈ, ਇੱਥੇ ਤੱਕ ਕਿ ਆਪ ਵੀ ਵੱਢਣ ਲਗ ਜਾਂਦੇ ਸੀ ਨਾਲ। ਗੁਰੂ ਨਾਨਕ ਸਾਹਿਬ man of action ਸੀ ਸਾਨੂੰ ਦੱਸਣ ਆਏ ਸੀ। ਕਿੱਡਾ ਹੀ ਵੱਡਾ ਹੋਵੇ, ਕਿਰਤ ਕਰਨ ਤੋਂ, ਸੇਵਾ ਕਰਨ ਤੋਂ ਨਾ ਰੁਕੀਂ ਕਦੇ ਵੀ। ਸੇਵਾ ਕਰਨੀ ਤੇਰਾ ਮੁੱਖ ਫਰਜ਼ ਹੈ ਜੇ ਤੂੰ ਚਾਹੁੰਦਾ ਹੈ ਕੁਛ ਤਾਂ ਸੇਵਾ ਕਰ। ਸੋ ਕਣਕ ਹੋ ਗਈ ਬਹੁਤ, ਗਰੇ ਲਵਾ ਦਿੱਤੇ। ਸਾਰੇ ਇਹ ਕਹਿੰਦੇ ਨੇ ਕਿ ਸੱਚੇ ਪਾਤਸ਼ਾਹ! ਹੁਣ ਤਾਂ ਬਹੁਤ ਕਣਕ ਹੋ ਗਈ, ਲੰਗਰ ਜਿਹੜਾ ਮਸਤਾਨਾ ਸੀ ਉਹ ਹੁਣ ਚੱਲ ਜਾਇਆ ਕਰੇਗਾ। ਮਹਾਰਾਜ ਕਹਿੰਦੇ ਐਉਂ ਕਰੋ ਸਾਰੇ ਗਰਿਆਂ ਨੂੰ ਅੱਗ ਲਾ ਦਿਓ। ਅਨਾਜ ਨੂੰ ਜਾਲਣਾ ਅਸੀਂ ਪਾਪ ਗਿਣਦੇ ਹਾਂ, ਪਾਪ ਗਿਣਦੇ ਹਾਂ। ਜੇ ਕੋਈ ਜਿੱਦ ਵਿੱਚ ਆ ਕੇ ਅੱਗ ਵੀ ਲਾ ਦਿੰਦਾ ਹੈ ਤਾਂ ਸਾਰੇ ਲੋਕ ਸਰਾਪ ਦੇਣ ਲਗ ਜਾਂਦੇ ਨੇ ਕਿ ਇਹ ਕੋਹੜੀ ਹੋ ਜਾਏਗਾ, ਅੰਨ੍ਹ ਜਾਲ ਦਿੱਤਾ ਇਹਨੇ। ਕਿਸੇ ਦੀ ਹਿੰਮਤ ਨਾ ਪਈ, ਸਾਰੇ ਇੱਕ ਦੂਜੇ ਵਲ ਝਾਕਦੇ ਨੇ ਕਿ ਕੀ ਗੱਲ ਭਾਈ? ਜਦ ਦੇਖਿਆ ਕਿ ਇਹ ਕਣਕ ਨੂੰ ਅੱਗ ਨਹੀਂ ਲਾ ਰਹੇ ਤਾਂ ਗੁਰੂ ਅੰਗਦ ਸਾਹਿਬ ਨੂੰ ਕਿਹਾ ਕਿ ਪੁਰਖਾ! ਤੂੰ ਕਰ ਹਿੰਮਤ। ਉਨ੍ਹਾਂ ਨੇ ਇੱਕ ਦਮ ਸਾਰੇ ਗਰੇ ਜਾਲ ਦਿੱਤੇ। ਕਿਉਂਕਿ ਕਣਕ ਨਾਲ ਨਹੀਂ ਸੀ ਉਨ੍ਹਾਂ ਦਾ ਮਤਲਬ, ਉਨ੍ਹਾਂ ਦਾ ਮਤਲਬ ਗੁਰੂ ਨਾਲ ਸੀ। ਹੁਣ ਸਾਰਿਆਂ ਨੂੰ ਫਿਕਰ ਪੈ ਗਿਆ ਕਿ ਲੰਗਰ ਤਾਂ ਪਹਿਲਾਂ ਹੀ ਮਸਤਾਨਾ ਹੈ। ਗੁਰੂ ਮਹਾਰਾਜ ਨੇ ਕੁਛ ਕਿਰਿਆ ਬਦਲ ਲਈ। ਸੰਗਤਾਂ ਨਾਲ ਬਚਨ ਕਰਨ ਤੋਂ ਬਾਅਦ, ਵਸਤਰ ਜਿਹੜੇ ਸੀ ਸਿਰਫ ਇੱਕ ਤੇੜ ਦੋ ਗਜ਼ ਕੱਪੜਾ

ਪਹਿਨ ਲਿਆ ਤੇ ਸਿਰ ਦੇ ਉੱਤੇ ਦੋ ਗਜ਼ ਕਪੜਾ ਬੰਨ੍ਹ ਲਿਆ। ਇਸ ਤੋਂ ਜ਼ਿਆਦਾ ਵਸਤਰ ਹੀ ਨਾ ਰੱਖੇ, ਸਰਦੀ ਦਾ ਮਹੀਨਾ ਹੈ ਤੇ ਬਾਹਰ ਇੱਕ ਝੌਂਪੜੀ ਲਈਂ ਚਾਰ ਫੁੱਟ ਉੱਚੀ, ਤਿੰਨ ਫੁੱਟ ਚੌੜੀ। ਉਥੇ ਪੈਣ ਵਾਸਤੇ ਰੋੜ ਵਿਛਾ ਦਿੱਤੇ। ਸੰਗਤਾਂ ਨੂੰ ਮਿਲਦੇ ਸੀ, ਰਾਤ ਨੂੰ ਜਦ ਆਰਾਮ ਕਰਨਾ ਹੈ, ਉਥੇ ਜਾ ਕੇ ਰੋੜ੍ਹਾਂ ਦੇ ਉਤੇ ਜਾ ਕੇ ਪੈ ਜਾਇਆ ਕਰਨ, ਬੜਾ ਮਨ ਵਿੱਚ ਆਵੇ, ਗੁਰੂ ਅੰਗਦ ਸਾਹਿਬ ਬਹੁਤ ਵੈਰਾਗ ਕਰਨ। ਅਸੀਂ ਬਿਸਤਰਿਆਂ 'ਤੇ ਪੈਂਦੇ ਹਾਂ ਤੇ ਮਹਾਰਾਜ ਜਾ ਕੇ ਰੋੜ੍ਹਾਂ 'ਤੇ ਪੈਂਦੇ ਨੇ। ਵਸਤਰ ਉੱਤੇ ਵੀ ਕੋਈ ਨਹੀਂ ਹੁੰਦਾ, ਥੱਲੇ ਵੀ ਕੋਈ ਨਹੀਂ ਹੁੰਦਾ। ਉਸੇ ਵੇਲੇ ਥੋੜ੍ਹੀ ਦੇਰ ਘੰਟਾ ਕੁ ਆਰਾਮ ਕਰਕੇ ਰਾਵੀ ਦੇ ਵਿੱਚ ਖੜ੍ਹ ਜਾਂਦੇ ਸੀ। ਠੰਡਾ ਪਾਣੀ ਬਰਫ ਵਰਗਾ। ਦਿਨ ਚੜ੍ਹੇ ਤੱਕ ਖੜ੍ਹੇ ਰਹਿਣਾ। ਫੇਰ ਚਾਰ ਮੀਲ ਦਾ ਚੱਕਰ ਬਣਾ ਲਿਆ, ਰਾਵੀ ਦੇ ਕੰਢੇ-ਕੰਢੇ ਉਪਰ ਨੂੰ ਚਲੇ ਜਾਣਾ। ਹੇਠਾਂ ਨੂੰ ਆ ਜਾਣਾ, ਗੁਰੂ ਅੰਗਦ ਸਾਹਿਬ ਮਹਾਰਾਜ ਨਾਲ ਰਹਿੰਦੇ ਸੀ, ਉਨ੍ਹਾਂ ਨੇ ਵਿਚਾਲੇ ਦੋ ਮੀਲ ਦੇ ਉਤੇ ਇੱਕ ਥੜ੍ਹਾ ਜਿਹਾ ਬਣਾ ਲਿਆ, ਓਧਰ ਨੂੰ ਜਾਂਦੇ ਨੇ, ਓਧਰ ਨੂੰ ਦੇਖੀਂ ਜਾਂਦੇ ਨੇ, ਇਧਰ ਨੂੰ ਆਉਂਦੇ ਨੇ ਇਧਰ ਨੂੰ ਦੇਖੀ ਜਾਇਆ ਕਰਨ ਕਿਉਂਕਿ ਪ੍ਰੀਤ ਹੋਇਆ ਕਰਦੀ ਹੈ। ਦੇਖੇ ਤੋਂ ਬਗੈਰ ਹਨ੍ਹੇਰਾ ਛਾਉਂਦਾ ਹੈ। ਮਹਾਰਾਜ ਕਹਿੰਦੇ, ਨਾਲ ਨਾ ਘੁੰਮੀਂ ਪੁਰਖਾ! ਅਸੀਂ ਆਪਣੀ ਮੌਜ ਵਿੱਚ ਘੁੰਮ ਰਹੇ ਹਾਂ। ਇੱਕ ਦਿਨ ਗੁਰੂ ਅੰਗਦ ਸਾਹਿਬ, ਜਦੋਂ ਗੁਰੂ ਮਹਾਰਾਜ ਰਾਵੀ ਦੇ ਵਿੱਚ ਵੜ੍ਹੇ, ਨਾਲ ਵੜ੍ਹ ਗਏ, ਐਨਾ ਠੰਢਾ ਪਾਣੀ ਆਪ ਬੇਹੋਸ਼ ਹੋ ਗਏ, ਉਸੇ ਵੇਲੇ ਗੁਰੂ ਮਹਾਰਾਜ ਨੇ ਬਾਹਰ ਕੱਢ ਕੇ ਆਪਣੇ ਅਗੂੰਠੇ ਦੇ ਨਾਲ ਛੋਹਿਆ, ਕਹਿੰਦੇ ਪੁਰਖਾ! ਆਹ ਸਾਰੀਆਂ ਖੇਚਲਾਂ ਅਸੀਂ ਤੁਹਾਡੇ ਵਾਸਤੇ ਕਰ ਰਹੇ ਹਾਂ, ਤੁਹਾਨੂੰ ਕਰਨ ਦੀ ਲੋੜ ਨਹੀਂ ਰਹਿਣੀ। ਕਹਿੰਦੇ ਨੇ ਈਸਾ ਜੀ ਨੇ ਸਾਰੇ ਗੁਨਾਹ ਲੈ ਲਏ ਆਪਣੇ ਉੱਤੇ ਤੇ ਵੱਡੀ ਭਾਰੀ ਕੁਰਬਾਨੀ ਦੇ ਦਿੱਤੀ। ਮਹਾਂਪੁਰਖਾਂ ਦੀ ਮੌਜ, ਕੋਈ ਸਮਝੇ, ਕੋਈ ਨਾ ਸਮਝੇ। ਓਸ ਵੇਲੇ ਇੱਕ ਦਮ ਕ੍ਰਿਆ ਬਦਲ ਲਈ ਮਹਾਰਾਜ ਜੀ ਨੇ। ਡੰਡਾ ਲੈ ਲਿਆ ਹੱਥ ਵਿੱਚ, ਜਿਹੜਾ ਮੱਥਾ ਟੇਕਣ ਆਵੇ, ਓਹਦੀ ਪਿੱਠ 'ਤੇ ਮਾਰਨ ਜ਼ੋਰ ਦੀ। ਦੂਰੋਂ ਹੋ ਕੇ ਟੇਕਣ ਲੱਗ ਗਏ, ਮਹਾਰਾਜ ਪਿੱਛੇ ਚਲੇ ਜਾਇਆ ਕਰਨ। ਉਸ ਤੋਂ ਬਾਅਦ ਸਾਰੇ ਹੀ ਗਿਣਤੀ ਵਿੱਚ ਵੀਹ-ਪੱਚੀ ਕੇ ਬੰਦੇ ਰਹਿ ਗਏ, ਬਾਕੀ ਸਾਰੇ ਚਲੇ ਗਏ ਕਿ ਇੱਥੇ ਤਾਂ ਕੁਛ ਹੋਰ ਹੀ ਬਣ ਗਿਆ। ਵੀਹ ਹਜ਼ਾਰ 'ਚੋਂ ਵੀਹ ਕੁ ਰਹਿ ਗਏ। ਹਜ਼ਾਰ 'ਚੋਂ ਇੱਕ ਬਚਿਆ। ਉਹ ਵੀ ਨੇੜੇ ਨਾ ਜਾਵੇ, ਜਿਹੜਾ ਨੇੜੇ ਜਾਵੇ, ਰਹਿ ਗਏ ਮਨਸੁਖ ਵਰਗੇ, ਭਾਈ ਭਗੀਰਥ ਵਰਗੇ। ਜਿਹੜਾ ਨੇੜੇ ਜਾਵੇ ਮਹਾਰਾਜ ਪਿੱਛੇ ਪੈ ਜਾਣ। ਅਖੀਰ ਇੱਕ ਦਿਨ ਕੁੱਤੇ ਵਗੈਰਾ ਲੈ ਕੇ ਇੱਕ ਦਿਨ ਬਾਹਰ ਨੂੰ ਤੁਰ ਪਏ। ਸ਼ਿਕਾਰੀਆਂ ਵਾਲਾ ਭੇਸ ਕਰਿਆ ਹੋਇਆ ਹੈ, ਕੁਤਕਾ ਮੋਢੇ 'ਤੇ ਰੱਖਿਆ ਹੋਇਆ ਹੈ। ਕਹਿੰਦੇ, ਮੁੜਦੇ ਓ ਨਹੀਂ ਪਿੱਛੇ। ਮੁੜੇ ਨਾ। ਮਹਾਰਾਜ ਨੇ ਕਿਹਾ ਕਿ ਤੁਸੀਂ ਮਾਇਆ ਲੈਣੀ ਹੈ, ਬੇਅੰਤ ਧਨ ਸੁੱਟ ਦਿੱਤਾ ਉਥੇ। ਉਹ ਚੁਗਣਾ ਸ਼ੁਰੂ ਕਰ ਲਿਆ, ਭੁੱਲ ਗਿਆ ਗੁਰੂ ਦਾ ਪਿਆਰ, ਮਾਇਆ ਇਕੱਠੀ ਕਰਨ ਲਗ ਗਿਆ। ਥੋੜ੍ਹੇ ਜਿਹੇ ਫੇਰ ਪਿੱਛੇ ਤੁਰ ਪਏ, ਮਹਾਰਾਜ ਜੀ ਨੇ ਸੋਨੇ ਦੀਆਂ ਮੋਹਰਾਂ ਸੁੱਟਣੀਆਂ ਸ਼ੁਰੂ ਕਰ ਦਿੱਤੀਆਂ। ਉਹ ਚੁਗਣ ਲਗ ਗਏ, ਪੰਡਾਂ ਬੰਨ੍ਹ ਲਈਆਂ। ਜਦ ਅੱਗੇ ਮਹਾਰਾਜ ਜੀ, ਦੇਖਿਆ ਦੋ ਰਹਿ ਗਏ, ਕਹਿੰਦੇ ਤੁਸੀਂ ਕਿਉਂ ਨਹੀਂ ਮੁੜਦੇ, ਉਨ੍ਹਾਂ ਦੇ ਆ ਕੇ ਕੁਤਕਾ ਮਾਰਦੇ ਰਹੇ। ਪਰ ਉਹ ਖੜ੍ਹੇ ਰਹੇ। ਇੱਕ ਪਾਸੇ ਮਾਰਦੇ ਨੇ ਤਾਂ ਦੂਜਾ ਪਾਸਾ ਕਰ ਦਿੰਦੇ ਨੇ, ਦੂਜੇ ਪਾਸੇ ਮਾਰਦੇ ਨੇ ਤਾਂ ਪਹਿਲਾ ਪਾਸਾ ਕਰ ਦਿੰਦਾ ਨੇ। ਇਹ ਪਿਆਰ ਦੀ ਹੱਦ ਹੁੰਦੀ ਹੈ ਸਾਧਸੰਗਤ ਜੀ। ਜੇ ਝਿੜਕਾ ਹੈ ਤਾਂ ਵੀ ਵਡਿਆਈ ਹੈ, ਸੁਖ ਦਿੰਦਾ ਹੈ ਤਾਂ ਵੀ ਵਡਿਆਈ, ਜੇ ਦੁਖ ਦਿੰਦਾ ਹੈ ਤਾਂ ਵੀ ਪਿਆਰਾ ਹੈ।

ਬਾਬਾ ਰਾਮ ਸਿੰਘ ਜੀ ਨਾਮਧਾਰੀ ਬੜੇ ਉੱਚੇ ਜੀਵਨ ਵਾਲੇ ਮਹਾਂਪੁਰਸ਼ ਹੋਏ ਨੇ ਉਸ ਵੇਲੇ ਸਿੱਖੀ ਦਾ ਜੇ ਕੋਈ ਅਸਲੀ ਰਾਖਾ ਸੀ ਤਾਂ ਓਹੀ ਸੀਗੇ। ਇਹ ਤਾਂ ਜਿੱਦਵਾਦ 'ਚ ਅਸੀਂ, ਈਰਖਾ ਦੇ ਵਸ ਹੋ ਕੇ -

***ਆਪਿ ਨ ਦੇਹਿ ਚੁਰੂ ਭਰਿ ਪਾਨੀ ॥***
***ਤਿਹ ਨਿੰਦਹਿ ਜਿਹ ਗੰਗਾ ਆਨੀ ॥ ਅੰਗ - ੩੩੨***

ਜਿਹਨੇ ਵੱਡੀਆ ਕੁਰਬਾਨੀਆਂ ਕੀਤੀਆਂ ਹਨ ਓਹਦੀ ਨਿੰਦਿਆ ਅਸੀਂ ਸਹਿਜ ਨਾਲ ਕਰ ਸਕਦੇ ਹਾਂ, ਆਪ ਅਸੀਂ ਕੁਛ ਨਹੀਂ ਹੁੰਦੇ। ਉਨ੍ਹਾਂ ਦੇ ਨਾਲ ਨਾਮ ਜਪਣ ਵਾਲੇ, ਕੁਛ ਮਸਤਾਨੀ ਬਿਰਤੀ ਦੇ ਵਧ ਗਏ ਬਹੁਤ ਜ਼ਿਆਦਾ, ਸੌ ਦੇ ਕਰੀਬ ਹੋ ਗਏ, ਉਨ੍ਹਾਂ ਨੂੰ ਮਸਤਾਨੇ ਕਹਿਣ ਲੱਗ ਗਏ, ਉਹ ਖੁੱਲ੍ਹੀ ਕਿਰਿਆ ਦੇ ਸੀ, ਸਾਰਿਆਂ ਨੇ ਕਿਹਾ ਕਿ ਮਹਾਰਾਜ ਇਹ ਮਰਿਆਦਾ ਵਿੱਚ ਨਹੀਂ ਰਹਿੰਦੇ। ਇੱਕ ਵਾਰੀ ਸ਼ਿਕਾਇਤ ਕਰੀ, ਦੂਜੀ ਵਾਰੀ ਸ਼ਿਕਾਇਤ ਕਰੀ, ਤੀਜੀ ਵਾਰੀ ਉਨ੍ਹਾਂ ਨੇ ਕਿਹਾ ਕਿ ਇਨ੍ਹਾਂ ਦਾ ਲੰਗਰ ਬੰਦ ਕਰ ਦਿਓ। ਲੰਗਰ ਬੰਦ ਕਰ ਦਿੱਤਾ, ਸਾਰੇ ਬਹਿ ਗਏ, ਭਜਨ ਕਰੀ ਜਾਂਦੇ ਨੇ, ਕਹਿੰਦੇ ਮੌਜਾਂ ਹੀ ਬਣ ਗਈਆਂ ਹੁਣ ਤਾਂ, ਭਜਨ ਹੀ ਕਰਾਂਗੇ। ਇਧਰ ਕੀ ਹੋਇਆ, ਬਾਬਾ ਜੀ ਨੂੰ ਪ੍ਰਸ਼ਾਦਾ ਲੈ ਕੇ ਗਏ, ਵਾਪਸ ਕਰ ਦਿੱਤਾ ਕਹਿੰਦੇ ਭਾਈ! ਸਾਡਾ ਤਾਂ ਗਲਾ ਦੁਖਦਾ ਹੈ, ਸਾਡੇ ਤੋਂ ਨਹੀਂ ਅੱਜ ਪ੍ਰਸ਼ਾਦਾ ਛਕ ਹੁੰਦਾ। ਦੂਸਰਾ ਦਿਨ ਵੀ ਭੁੱਖਿਆਂ ਦਾ ਲੰਘ ਗਿਆ, ਤੀਸਰਾ ਦਿਨ ਵੀ ਲੰਘ ਗਿਆ। ਤੀਸਰੇ ਦਿਨ ਉਹ ਜਿਹੜੇ ਮਸਤਾਨੇ ਸੀ, ਬਾਬਾ ਜੀ ਸੋਟੀ ਲੈ ਲਈ, ਉਨ੍ਹਾਂ ਨੂੰ ਨਠਾਉਣਾ ਸ਼ੁਰੂ ਕਰ ਦਿੱਤਾ। ਡੰਡਾ ਲੈ ਲਿਆ, ਉਹ ਟੁੱਟ ਗਿਆ, ਦੂਜਾ ਲੈ ਲਿਆ। ਉਨ੍ਹਾਂ ਦੇ ਪੈਂਦੇ ਨੇ, ਨਾਲ ਹੀ ਉਹ ਦੂਜਾ ਪਾਸਾ ਕਰਕੇ ਕਹਿੰਦੇ ਨੇ ਕਿ ਸੱਚੇ ਪਾਤਸ਼ਾਹ! ਦੂਜਾ ਪਾਸਾ ਵੀ ਪਵਿੱਤਰ ਕਰ ਦਿਓ, ਅਜੇ ਸੀਸ ਨਹੀਂ ਪਵਿੱਤਰ ਹੋਇਆ। ਅਜੇ ਪਿੱਠ ਨਹੀਂ ਪਵਿੱਤਰ ਹੋਈ। ਹੈਰਾਨ ਹੋ ਗਏ, ਨੇਤਰਾਂ 'ਚੋਂ ਜਲ ਜਾਣ ਲਗ ਗਿਆ। ਉਹ ਕ੍ਰਿਆ ਸੀ ਬਹੁਤ ਗਹਿਰੀ। ਜਿਹਨੂੰ ਅਸੀਂ ਨਹੀਂ ਸਮਝ ਸਕਦੇ। ਪ੍ਰਸ਼ਾਦਾ ਛਕਿਆ ਨਾ, ਤਿੰਨ ਦਿਨ ਹੋ ਗਏ। ਸਾਰੀ ਸੰਗਤ ਨੇ ਵਿਚਾਰਿਆ ਕਿ ਇਨ੍ਹਾਂ ਦਾ ਪਿਆਰ ਤਾਂ ਉਨ੍ਹਾਂ ਵਿੱਚ ਹੈ, ਉਨ੍ਹਾਂ ਨੂੰ ਜਦ ਛਕਾਵਾਂਗੇ, ਤਾਂ ਛਕਣਗੇ, ਬੇਨਤੀ ਕੀਤੀ, ਮਨਜ਼ੂਰੀ ਲੈ ਲਈ, ਜਦ ਪ੍ਰਸ਼ਾਦਾ ਛਕਾ ਦਿੱਤਾ, ਗਲ ਦੁਖਣਾ ਵੀ ਬੰਦ ਹੋ ਗਿਆ। ਓਦੋਂ ਹੀ ਪ੍ਰਸ਼ਾਦਾ ਛਕ ਲਿਆ। ਸੋ ਗੁਰੂ ਐਉਂ ਨਹੀਂ ਸੀ ਮਾਰਦੇ ਕਿ ਨਠਾ ਦਿੱਤਾ, ਗੁਰੂ ਇੱਕ ਟੈਸਟ ਲੈ ਰਹੇ ਸੀ। ਪੁੱਗੀ ਹੋਈ ਸਿੱਖੀ ਦਾ। ਦੋ ਰਹਿ ਗਏ, ਕਹਿੰਦੇ ਤੁਸੀਂ ਕਿਉਂ ਨਹੀਂ ਜਾਂਦੇ? ਬੇਨਤੀ

ਕਰੀ ਬਾਬਾ ਬੁੱਢਾ ਜੀ ਨੇ, ਗੁਰੂ ਅੰਗਦ ਸਾਹਿਬ ਨੇ ਕਿ ਪਾਤਸ਼ਾਹ! ਜਿਨ੍ਹਾਂ ਦਾ ਦੁਨੀਆਂ ਵਿੱਚ ਕੋਈ ਥਾਂ ਸੀ, ਉਹ ਆਪਣੇ-ਆਪਣੇ ਥਾਵਾਂ ਨੂੰ ਚਲੇ ਗਏ, ਪਾਤਸ਼ਾਹ! ਤੇਰੇ ਚਰਨਾਂ ਤੋਂ ਬਗੈਰ ਸਾਡਾ ਤਾਂ ਦੁਨੀਆਂ ਦੇ ਵਿੱਚ ਕੋਈ ਥਾਂ ਨਹੀਂ। ਸਾਨੂੰ ਮਾਰੋ, ਰੱਖੋ, ਜੋ ਕਰਨਾ ਹੈ ਕਰੋ ਅਸੀਂ ਨਹੀਂ ਜਾ ਸਕਦੇ। ਤੇਰਾ ਦਰ ਅਸੀਂ ਛੱਡ ਨਹੀਂ ਸਕਦੇ। ਸਾਰੇ ਦਰ ਛੱਡ ਕੇ ਤੇਰਾ ਦਰ ਆਪਣਾ ਬਣਾਇਆ ਹੈ, ਹੁਣ ਦੱਸੋ ਕਿੱਥੇ ਜਾਈਏ?

ਕਹਿੰਦੇ ਜੇ ਨਹੀਂ ਜਾਣਾ, ਤਾਂ ਔਹ ਦੇਖੋ ਸਾਮ੍ਹਣੇ ਕੀ ਪਿਆ ਹੈ?

ਕਹਿੰਦੇ, ਮੁਰਦਾ ਪਿਆ ਹੈ।

ਕਹਿੰਦੇ, ਫੇਰ ਉਹਨੂੰ ਖਾਓ। ਦੋਵੇਂ ਚਲੇ ਗਏ, ਜਾ ਕੇ ਕੋਲ ਖੜ੍ਹ ਗਏ, ਕਹਿੰਦੇ ਖਾਂਦੇ ਕਿਉਂ ਨਹੀਂ ਓਂ? ਕਹਿੰਦੇ, ਪਾਤਸ਼ਾਹ! ਹੁਕਮ ਨਹੀਂ ਹੋਇਆ। ਕਿਹੜੇ ਪਾਸਿਓਂ ਸ਼ੁਰੂ ਕਰੀਏ, ਕਹਿੰਦੇ ਸਿਰ ਵਲੋਂ ਕਰੋ। ਗੁਰੂ ਅੰਗਦ ਸਾਹਿਬ ਇੱਕ ਦਮ ਸਿਰ ਕੋਲ ਪਹੁੰਚ ਗਏ। ਬਾਬਾ ਬੁੱਢਾ ਜੀ ਥੋੜ੍ਹਾ ਜਿਹਾ ਪਿੱਛੇ ਰਹਿ ਗਏ ਤੇ ਕੀ ਸੀ ਉਥੇ। ਕੁਛ ਵੀ ਨਹੀਂ ਸੀ ਉਥੇ। ਪ੍ਰਸ਼ਾਦ ਲਿਖਦੇ ਨੇ ਕਿ ਪ੍ਰਸ਼ਾਦ ਸੀ ਉਥੇ। ਲੰਮੀ ਬਾਤ ਹੈ ਜੇ ਇਹ ਮੈਂ justify ਕਰਾਂ ਕਿ ਮੁਰਦਾ ਕਿਵੇਂ ਪ੍ਰਸ਼ਾਦ ਬਣ ਗਿਆ। ਇਹ ਕੋਈ ਵੱਡੀਆਂ ਗੱਲਾਂ ਨਹੀਂ ਹਨ। ਸੋ ਇਹ ਚੀਜ਼ ਜਿਹੜੀ ਹੈ ਇਹ ਭਾਵਨਾ ਕਿੰਨੇ ਕੁ ਨਿਤਰੇ। ਵੀਹ ਹਜ਼ਾਰ ਤੋਂ ਇੱਕ ਪੂਰੇ ਹੋਏ, ਇਕਨਾ ਦੇ ਇੱਕ ਪੁਆਇੰਟ ਨਾਲ ਨੰਬਰ ਘੱਟ ਰਹਿ ਗਏ। ਸੀਗੇ ਤਾਂ ਬੇਅੰਤ ਹੀ, ਬੇਅੰਤ ਨੇ ਬਾਣੀ ਸਮਝੀ ਸੀ। ਸੋ ਪਹਿਲੀ ਸ਼ਰਤ ਹੈ ਕਿ ਜੇ ਗੁਰੂ ਦੇ ਨਾਲ ਕੁਛ ਬਣਾਉਣਾ ਹੈ ਸਬੰਧ ਤਾਂ ਮੁਰਦਾ ਬਣਨਾ ਪੈਂਦਾ ਹੈ।

***ਮੁਰਦਾ ਹੋਇ ਮੁਰੀਦ ਨ ਗਲੀ ਹੋਵਣਾ।***

ਇਹ ਸਾਡੇ ਤੇ ਨਹੀਂ ਲਾਗੂ ਹੁੰਦੀ, ਕਿਉਂਕਿ ਅਸੀਂ ਅਜੇ ਓਸ ਕਲਾਸ ਵਿੱਚ ਨਹੀਂ ਗਏ, ਜਿੱਥੇ ਇਹ ਚੀਜ਼ਾਂ ਲਾਗੂ ਹੁੰਦੀਆਂ ਨੇ ਅਸੀਂ ਤਾਂ ਮੰਗਦੇ ਹੀ ਮੰਗਦੇ ਹਾਂ।

***ਆਖਹਿ ਮੰਗਹਿ ਦੇਹਿ ਦੇਹਿ ਦਾਤਿ ਕਰੇ ਦਾਤਾਰੁ ॥***
***ਅੰਗ - ੨***

ਦੇ-ਦੇ-ਦੇ-ਦੇ ਸਾਰੀ ਜ਼ਿੰਦਗੀ ਦੇ-ਦੇ ਹੈ ਸਾਡੀ। ਆਹ ਵੀ ਦੇ ਦੇ ਮੈਨੂੰ, ਆਹ ਵੀ ਦੇ ਦੇ, ਪੁੱਤਰ ਵੀ ਦੇ ਦੇ, ਵਿਆਹ ਵੀ ਹੋ ਜਾਏ, ਅੱਗੇ ਪੋਤਰਾ ਵੀ ਹੋ ਜਾਏ। ਇਹ ਵੀ ਵੱਡਾ ਹੋ ਜਾਏ, ਇਹ ਵੀ ਅਫਸਰ ਲਗ ਜਾਏ। ਉਹ ਕਹਿੰਦੇ ਉਹਦਾ ਸੁਭਾਅ ਹੈ-

***ਆਖਹਿ ਮੰਗਹਿ ਦੇਹਿ ਦੇਹਿ ਦਾਤਿ ਕਰੇ ਦਾਤਾਰੁ ॥***
***ਅੰਗ - ੨***

ਦਾਤਾਂ ਦਿੰਦਾ ਹੀ ਰਹਿੰਦਾ ਹੈ। ਸੋ ਇਹ ਗੁਰੂ ਨਾਲ ਸਬੰਧ ਨਹੀਂ ਹੈ, ਜਿਹੜਾ ਗੁਰੂ ਨਾਲ ਸਬੰਧ ਚਾਹੀਦਾ ਹੈ, ਗੁਰੂ ਨਾਲ ਤਾਂ ਪਿਆਰ ਨਾ ਕਰਿਆ ਨਾ। ਦਾਤ ਨਾਲ ਪਿਆਰ ਕਰਿਆ। ਜਦ ਦਾਤ ਨਾਲ ਪਿਆਰ ਕਰਿਆ। ਫੇਰ ਸਾਡਾ ਗੁਰੂ ਨਾਲੋਂ ਸਬੰਧ ਟੁੱਟ ਜਾਂਦਾ ਹੈ।

***ਧਾਰਨਾ - ਮਨਮੁੱਖਾਂ ਨੇ ਵਿਸਾਰ ਦਿੱਤਾ ਦਾਤਾ,***
***ਦਾਤ ਨੂੰ ਪਿਆਰੀ ਜਾਣ ਕੇ।***

***ਦਾਤਿ ਪਿਆਰੀ ਵਿਸਰਿਆ ਦਾਤਾਰਾ ॥***
***ਅੰਗ - ੬੭੬***

ਮੰਗੀ ਜਾਂਦਾ ਹੈ, ਸਾਰੀ ਜ਼ਿੰਦਗੀ ਦੇ-ਦੇ ਕਰਦਿਆਂ ਦੀ ਲੰਘ ਜਾਂਦੀ ਹੈ, ਸਾਡਾ ਤਾਂ ਪਿਆਰ ਹੀ ਨਹੀਂ ਗੁਰੂ ਨਾਲ। ਉਹ ਦਿੰਦਾ ਜਾਂਦਾ ਹੈ, ਉਹਦਾ ਨਤੀਜਾ ਕੀ ਹੁੰਦਾ ਹੈ, ਉਹਦਾ ਦਾਤ ਨਾਲ ਪਿਆਰ ਪੈ ਗਿਆ, ਕਿਉਂਕਿ ਉਹਦੇ ਨਾਲ ਹੀ ਪਿਆਰ ਸੀ, ਗੁਰੂ ਨਾਲ ਪਿਆਰ ਨਹੀਂ ਸੀਗਾ। ਕੋਈਓ ਹੈ ਪੁਰਸ਼ ਜਿਹੜਾ ਸਹੀ ਮੰਗ ਮੰਗਦਾ ਹੈ। ਉਹ ਕੋਈ ਜਾਗੀ ਹੋਈ ਰੂਹ ਹੈ ਜਿਹੜੀ ਕਹਿੰਦੀ ਹੈ -

***ਦੇਹਿ ਨਾਮੁ ਸੰਤੋਖੀਆ ਉਤਰੈ ਮਨ ਕੀ ਭੁਖ ॥***
***ਅੰਗ - ੯੫੮***

ਵਿਰਲਾ ਹੈ ਜਿਹੜਾ, ਨਾਮ ਮੰਗਦਾ ਹੈ, ਗੁਰੂ ਤੋਂ ਪਿਆਰ ਮੰਗਦਾ ਹੈ। ਸੋ ਇਸ ਤਰ੍ਹਾਂ ਦੇ ਨਾਲ ਮਹਾਰਾਜ ਕਹਿੰਦੇ ਜੇ ਸਾਡੇ ਨਾਲ ਸਬੰਧ ਜੋੜਨਾ ਹੈ ਨਾ ਤਾਂ -

***ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ ॥***
***ਹੋਹੁ ਸਭਨਾ ਕੀ ਰੇਣੁਕਾ***
***ਤਉ ਆਉ ਹਮਾਰੈ ਪਾਸਿ॥ ਅੰਗ - ੧੧੦੨***

ਜਿਹੜਾ ਮਰ ਹੀ ਗਿਆ ਉਹਦੀਆਂ ਵਾਸ਼ਨਾ ਕੀ ਰਹਿ ਗਈਆਂ। ਜੀਉਂਦੇ ਦੀ ਵਾਸ਼ਨਾ ਹੁੰਦੀ ਹੈ, ਜਿਹੜਾ ਮਰ ਹੀ ਗਿਆ ਉਹਦਾ ਮਾਣ ਕੀ ਹੈ। ਮੁਰਦੇ ਨੂੰ ਚਾਹੇ ਚੰਦਨ ਲਾ ਦਿਓ, ਚਾਹੇ ਮਿੱਟੀ ਦੇ ਵਿੱਚ ਲਾ ਦਿਓ। ਮੁਰਦੇ ਨੂੰ ਤਾਂ ਕੋਈ ਫਰਕ ਨਹੀਂ ਪੈਂਦਾ। ਪਹਿਲਾਂ ਵੀ ਕਈ ਵਾਰ ਮੈਂ ਬੇਨਤੀ ਕਰੀ ਹੈ ਕਿ ਗੁਲਾਮ ਦੇ ਮੁਰਦੇ ਦਾ ਫਰਕ ਹੋਇਆ ਕਰਦਾ ਹੈ। ਗੁਲਾਮ ਬਾਹਰੋਂ ਵਿਕਿਆ ਹੁੰਦਾ ਹੈ, ਅੰਦਰੋਂ ਨਹੀਂ ਵਿਕਿਆ ਹੁੰਦਾ। ਬੰਧਵਾ ਮਜ਼ਦੂਰ ਲੈ ਲਓ, ਉਹ ਬਾਹਰੋਂ ਤਾਂ ਵਿਕ ਗਿਆ, ਲੇਕਿਨ ਅੰਦਰੋਂ ਨਹੀਂ, ਅੰਦਰੋਂ ਓਹਦੀਆਂ ਓਹੀ ਵਾਸ਼ਨਾ ਹੈ, ਪਿਆਰ ਆਪਣੇ ਮਾਲਕ ਨੂੰ ਕਰੇ ਜਾਂ ਨਾ ਕਰੇ। ਬਥੇਰੇ ਗੁਲਾਮਾਂ ਦੀਆ ਹਿਸਟਰੀਆਂ ਆਉਂਦੀਆਂ ਨੇ, ਜਿਨ੍ਹਾਂ ਨੇ ਮਾਲਕਾਂ ਨੂੰ ਮਾਰ ਕੇ ਰਾਜਗੱਦੀਆਂ ਸੰਭਾਲੀਆਂ। ਮੁਰਦੇ ਦੀ ਗੱਲ ਕਹਿੰਦੇ ਨੇ ਮਹਾਰਾਜ। ਮਰਨਾ ਕਬੂਲ ਕਰ, ਇਹ ਜਿਹੜਾ ਤੂੰ ਜੀਵਨ ਜੀਉਂਦਾ ਹੈਂ ਨਾ ਇਹਦੀ ਆਸ ਛੱਡ ਦੇ, ਇਹ ਜੀਵਨ ਨਹੀਂ ਹੈ। ਇੱਕ ਧੋਖਾ ਹੈ ਸਾਡੇ ਨਾਲ। ਮੈਂ ਬੇਨਤੀ ਕਰੀ ਸੀ ਕਿ ਇਨ੍ਹਾਂ ਸਿਧਾਂਤਾਂ ਨੂੰ ਅੱਜ ਦੇ ਪੜ੍ਹੇ ਲਿਖਿਆਂ ਦੀ ਕਲਮ ਜਿਹੜੀ ਹੈ ਨਾ ਮਿਟਾਉਂਦੀ ਤੁਰੀ ਜਾਂਦੀ ਹੈ, ਬੁਰੀ ਤਰ੍ਹਾਂ ਨਾਲ ਮਿਟਾ ਰਹੀ ਹੈ, ਹੋਰ ਹੀ ਪਾਸੇ ਸਾਡਾ ਮਨ ਪਾ ਰਹੀ ਹੈ ਕਿ ਦੁਨੀਆਂ ਵੀ ਰੱਖੋ, ਪ੍ਰਮੇਸ਼ਰ ਵੀ ਰੱਖੋ। ਉਹ ਇਹ ਭੁੱਲ ਜਾਂਦੇ ਨੇ ਜਿਹੜੇ ਗੁਰਸਿੱਖੀ 'ਚ ਆ ਜਾਂਦੇ ਨੇ, ਉਨ੍ਹਾਂ ਦਾ ਵਿਸ਼ਵਾਸ਼ ਇਹ ਹੋ ਜਾਂਦਾ ਹੈ ਕਿ ਮੇਰਾ ਸਤਿਗੁਰੂ ਜਿਵੇਂ ਮੈਨੂੰ ਰਖਦਾ ਹੈ ਮੈਂ ਓਵੇਂ ਹੀ ਰਹਿਣਾ ਹੈ, ਮੈਂ ਤਾਂ ਹੁਕਮ ਵਿੱਚ ਚਲਣਾ ਹੈ ਉਹਦੇ। ਉਥੇ ਉਹ ਸੱਚੀਓਂ ਮੰਨਦਾ ਹੈ -

***ਇਸ ਕਾ ਬਲੁ ਨਾਹੀ ਇਸੁ ਹਾਥ ॥***
***ਕਰਨ ਕਰਾਵਨ ਸਰਬ ਕੋ ਨਾਥ ॥ ਅੰਗ - ੨੭੭***

ਇਹਦੇ ਮੁਕਾਬਲੇ 'ਤੇ ਜੇ ਅਸੀਂ ਕਹਿੰਦੇ ਹਾਂ ਕਿ ਦੁਨੀਆਂ

ਵੀ ਰੱਖ ਤੂੰ। ਉਹ ਰਖਾਉਣੀ ਹੈ ਗੁਰੂ ਨੇ, ਰਖਾਉਂਦਾ ਹੈ ਕਿ ਉਜਾੜਦਾ ਹੈ। ਭਾਈ ਮੰਝ ਬਾਰੇ ਮੈਂ ਬਹੁਤ ਵਾਰੀ ਬੇਨਤੀ ਕਰੀ ਹੈ, ਦੁਨੀਆਂ ਰਹਿਣ ਦਿੱਤੀ ਗੁਰੂ ਸਾਹਿਬ ਨੇ ਕੀ ਓਹਦੀ? ਸਾਰੀ ਹੀ ਉਜਾੜ ਦਿੱਤੀ। ਮਹਾਰਾਜ ਕਹਿੰਦੇ, ਭਾਈ ਮੰਝ! ਤੂੰ ਕਾਹਨੂੰ ਸਿੱਖੀ ਦੇ ਵਿੱਚ ਆਉਂਦਾ ਹੈਂ, ਤੇਰੀ ਵਿਰੋਧਤਾ ਹੋਏਗੀ, ਉਹ ਡਟਿਆ ਰਿਹਾ, ਗੁਰੂ ਮਹਾਰਾਜ ਨੇ ਨਾਮ ਦੀ ਦਾਤ ਦੇ ਕੇ ਪੂਰਨ ਕਰ ਦਿਤਾ, ਸਹਿਜ ਸਮਾਧ ਵਿਚ ਉਹਦੀ ਬਿਰਤੀ ਪਹੁੰਚਾ ਦਿੱਤੀ। ਨਾਮ ਦਾ ਰੰਗ ਲਗ ਗਿਆ, ਹੁਣ ਇਹ ਦੇਖਿਆ ਕਿ ਨਾਮ 'ਚ ਰੰਗਿਆ ਹੋਇਆ ਬੰਦਾ ਤੇ ਗੁਰੂ ਦੁਆਰਾ ਕੀਤਾ ਨਿਰਾਦਰ ਕਿੰਨਾ ਕੁ ਸਹਿ ਸਕਦਾ ਹੈ। ਘਰ ਭੇਜ ਦਿੱਤਾ ਨਾਲ ਵਾਰਨਿੰਗ ਦੇ ਦਿੱਤੀ ਕਿ ਤੇਰਾ ਸਭ ਕੁਛ ਉਜੜ ਜਾਏਗਾ। ਤੂੰ ਉਥੇ ਹੀ ਬਣ ਜਾ ਸਰਵਰੀਆਂ ਜਾ ਕੇ। ਘਰ ਆ ਜਾਂਦਾ ਹੈ, ਆਉਂਦੇ ਦੇ ਹੀ ਡੰਗਰ ਮਰਨੇ ਸ਼ੁਰੂ ਹੋ ਗਏ। ਪੰਜਾਹ-ਸੱਠ ਜੋੜੀਆਂ ਬੈਲ, ਘੋੜੀਆਂ, ਮੱਝਾਂ, ਗਾਈਆਂ, ਵੱਡਾ ਜ਼ਿਮੀਦਾਰ ਸੀ। ਕਿੰਨਿਆਂ ਪਿੰਡਾਂ ਦਾ ਚੌਧਰੀ ਸੀ, ਮਾਮਲਾ ਉਗਰਾਹ ਕੇ ਭੇਜਦਾ ਹੁੰਦਾ ਖਜ਼ਾਨੇ ਵਿੱਚ। ਕੁਛ ਵੀ ਨਾ ਰਿਹਾ, ਐਨੀ ਵਿਰੋਧਤਾ ਹੋ ਗਈ ਕਿ ਚੌਧਰ ਵੀ ਉਸ ਤੋਂ ਖੋਹ ਲਈ, ਸਾਰੀ ਜਾਇਦਾਦ ਖੋਹ ਲਈ। ਧੱਕੇ ਦੇ ਕੇ ਘਰ 'ਚੋਂ ਕੱਢ ਦਿਤਾ। ਤਿੰਨ ਜੀਅ ਨੇ, ਲੜਕੀ ਹੈ, ਘਰਵਾਲੀ ਹੈ ਆਪ ਹੈ, ਕੋਈ ਚੀਜ਼ ਨਹੀਂ ਉਹਦੇ ਕੋਲ। ਖਾਲੀ ਜਾਂਦਾ ਹੈ ਲੇਕਿਨ ਡੋਲਦਾ ਨਹੀਂ ਹੈ। ਦਿਲਾਸਾ ਦਿੰਦਾ ਜਾਂਦਾ ਹੈ ਤੇ ਆਪਣੇ ਆਪ ਨੂੰ ਧੀਰਜ ਦਿੰਦਾ ਹੋਇਆ ਐਸੀਆਂ ਬੇਨਤੀਆਂ ਕਰਦਾ ਜਾਂਦਾ ਹੈ -

***ਧਾਰਨਾ - ਕਿਤੇ ਡੋਲ ਨਾ ਜਾਈਂ ਮਨਾਂ ਮੇਰਿਆ,***
***ਦੁਖਾਂ ਦੇ ਪਹਾੜ ਦੇਖ ਕੇ।***

***ਤੂ ਕਾਹੇ ਡੋਲਹਿ ਪ੍ਰਾਣੀਆ***
***ਤੁਧੁ ਰਾਖੈਗਾ ਸਿਰਜਣਹਾਰੁ ॥***
***ਜਿਨਿ ਪੈਦਾਇਸਿ ਤੂ ਕੀਆ ਸੋਈ ਦੇਇ ਆਧਾਰੁ ॥***
***ਅੰਗ - ੭੨੪***

ਦੇਖੀਂ ਕਿਤੇ ਡੋਲ ਨਾ ਜਾਈਂ, ਧੀਰਜ ਦਿੰਦਾ ਹੈ ਘਰਵਾਲੀ ਨੂੰ, ਲੜਕੀ ਨੂੰ ਹੌਂਸਲਾ ਦਿੰਦਾ ਹੈ, ਕਹਿੰਦੇ ਮੇਰੇ ਗੁਰੂ ਦੀ ਖੇਡ ਹੈ, ਜਿਥੇ ਉਹ ਰਖਦਾ ਹੈ ਓਹੀ ਸਾਡੇ ਵਾਸਤੇ ਬੈਕੁੰਠ ਹੈ, ਓਸੇ ਨੂੰ ਪ੍ਰਵਾਨ ਕਰ ਲੈਣਾ ਚਾਹੀਦਾ ਹੈ -

***ਜੇ ਸੁਖੁ ਦੇਹਿ ਤ ਤੁਝਹਿ ਅਰਾਧੀ***
***ਦੁਖਿ ਭੀ ਤੁਝੈ ਧਿਆਈ ॥ ੨ ॥***
***ਜੇ ਭੁਖ ਦੇਹਿ ਤ ਇਤ ਹੀ ਰਾਜਾ***
***ਦੁਖ ਵਿਚਿ ਸੂਖ ਮਨਾਈ ॥ ਅੰਗ - ੭੫੭***

ਡੋਲਦਾ ਨਹੀਂ ਹੈ ਗੁਰਮੁਖ, ਜਾ ਕੇ ਘਾਹ ਵੇਚ ਕੇ ਗੁਜ਼ਾਰਾ ਕਰਦਾ ਹੈ, ਮਹਾਰਾਜ ਵਲੋਂ ਹੁਕਮਨਾਮਾ ਆ ਜਾਂਦਾ ਹੈ, ਵੀਹ ਰੁਪਈਏ ਦੇ ਕੇ ਦਰਸ਼ਨੀ ਭੇਟ ਤਾਂ ਲੈਣਾ ਹੈ। ਬੜਾ ਮੁਸ਼ਕਲ ਹੋਇਆ, ਅਖੀਰ ਲੜਕੀ ਨੂੰ ਬੰਧੂਆਂ ਮਜ਼ਦੂਰੀ ਦੇ ਵਿੱਚ ਦੇ ਦਿੱਤਾ। ਬੜਾ ਕਠਨ ਹੈ, ਇਹੋ ਜਿਹੇ ਮੌਕੇ ਸਭ ਲੋਕ ਡੋਲ ਜਾਂਦੇ ਨੇ। ਵੱਡੇ-ਵੱਡੇ ਬਹਾਦਰ ਡੋਲ ਜਾਂਦੇ ਨੇ।

ਕਹਿੰਦੇ, ਰਾਣਾ ਪ੍ਰਤਾਪ ਜਦ ਹਲਦੀ ਘਾਟ ਦੀ ਲੜਾਈ 'ਚ ਹਾਰ ਗਿਆ। ਜੰਗਲ 'ਚ ਚਲਿਆ ਗਿਆ, ਕਈ ਦਿਨ ਭੁੱਖਿਆਂ ਨੂੰ ਲੰਘ ਗਏ, ਲੜਕੀ ਦੀ ਹਾਲਤ ਖਰਾਬ ਹੋ ਗਈ, ਬੇਹੋਸ਼ ਪਈ ਹੈ, ਕਦੇ ਹੋਸ਼ ਆ ਜਾਂਦੀ ਹੈ, ਅੱਖਾਂ ਮੀਚ ਲੈਂਦੀ ਹੈ, ਉਸ ਨੇ ਕਿਹਾ ਕਿ ਕੁਛ ਉਪਾਅ ਕਰੀਏ, ਭੱਖੜਾ ਚੁਣਿਆ, ਪਿਆਜੀ ਦੇ ਕੌੜੇ ਦਾਣੇ ਚੁਣੇ, ਇੱਕ ਰੋਟੀ ਬਣਾਈ, ਫੈਸਲਾ ਇਹ ਕਰਿਆ ਕਿ ਅੱਧੀ ਰੋਟੀ ਲੜਕੀ ਨੂੰ ਦੇ ਦਿੰਦੇ ਹਾਂ ਤੇ ਚੱਪਾ-ਚੱਪਾ ਆਪ ਲੈ ਲੈਂਦੇ ਹਾਂ, ਦੋਹਾਂ ਜਣਿਆ ਨੂੰ। ਓਸ ਵੇਲੇ ਲੜਕੀ ਦੀ ਹਾਲਤ ਦੇਖ ਕੇ ਉਸ ਦੇ ਨੇਤਰਾਂ 'ਚੋਂ ਪਾਣੀ ਜਾ ਰਿਹਾ ਸੀ, ਠਹਿਰਦਾ ਨਹੀਂ ਸੀ ਤੇ ਮਨ ਉਧੇੜ ਬੁਣ 'ਚ ਪੈ ਗਿਆ। ਅੱਧੀ ਰੋਟੀ ਲੜਕੀ ਨੂੰ ਦੇ ਦਿੱਤੀ, ਬਿਠਾਲ ਦਿੱਤਾ, ਜੰਗਲੀ ਬਿੱਲਾ ਆਇਆ, ਝਪਟਾ ਮਾਰ ਕੇ ਲੈ ਗਿਆ। ਉਸ ਵੇਲੇ ਰਾਣਾ ਪ੍ਰਤਾਪ ਰੋਇਆ ਉੱਚੀ-ਉੱਚੀ, ਬਹੁਤ ਰੋਇਆ, ਚੁੱਪ ਕਰਾਇਆ ਨਾ ਚੁੱਪ ਕਰੇ ਕਿਸੇ ਤੋਂ, ਤੇ ਨਾਲ ਇਹ ਗੱਲ ਕਹੀ ਘਰਵਾਲੀ ਨੂੰ ਕਿ ਦੇਖੋ ਆਪਾਂ ਰਾਜਪੂਤ ਘਰਾਣੇ 'ਚੋ ਇਕੱਲੇ ਹਾਂ, ਜਿਨ੍ਹਾਂ ਨੇ ਅਕਬਰ ਨੂੰ ਡੋਲਾ ਨਹੀਂ ਦਿੱਤਾ ਤੇ ਮੈਂ ਕਿੰਨਾ ਦੁਖੀ ਤੁਹਾਨੂੰ ਕਰ ਦਿੱਤਾ। ਇਸ ਹਿੰਡ 'ਚ ਪੈ ਕੇ ਤੇ ਹੁਣ ਮੈਂ ਭੇਜ ਦਿੰਦਾ ਹਾਂ ਬੰਦਾ, ਸਮਝੌਤਾ ਕਰ ਲੈਂਦਾ ਹਾਂ ਅਕਬਰ ਨਾਲ। ਉਸ ਵੇਲੇ ਉਸ ਲੜਕੀ ਨੇ ਅੱਖਾਂ 'ਤੇ ਹੱਥ ਰੱਖ ਲਿਆ। ਕਹਿਣ ਲੱਗੀ, ਪਿਤਾ! ਮੇਰੇ ਨੇਤਰਾਂ ਦੇ ਸਾਮ੍ਹਣੇ ਨਾ ਆਈਂ। ਤੂੰ ਐਡਾ ਬੁਜ਼ਦਿਲ ਬਣ ਗਿਆ ਮੇਰੇ ਪਿੱਛੇ। ਬਹੁਤ ਬਾਤਾਂ ਕਹੀਆਂ ਤੇ ਓਸ ਵੇਲੇ ਰੋ ਪਿਆ ਤੇ ਉਹ ਚੜ੍ਹਾਈ ਕਰ ਗਈ। ਡੋਲ ਗਿਆ ਓਸ ਵੇਲੇ, ਕੁਦਰਤੀ ਬਾਬਾ ਸ੍ਰੀ ਚੰਦ ਜੀ ਓਥੇ ਜਾ ਪਹੁੰਚਦੇ ਨੇ। ਉਹਨੂੰ ਓਸ ਗਹਿਰੇ ਅਫਸੋਸ ਦੇ ਵਿਚੋਂ ਕੱਢ ਕੇ ਕਹਿਣ ਲੱਗੇ ਕਿ ਤੂੰ ਡੋਲ ਨਾ, ਜਿੱਤਾਂ ਵੀ ਤੇਰੇ ਭਾਗ ਵਿੱਚ ਲਿਖੀਆਂ ਹੋਈਆਂ ਨੇ। ਕਹਿੰਦਾ ਮੇਰੇ ਕੋਲ ਪੈਸਾ ਨਹੀਂ। ਕਹਿੰਦੇ, ਪੈਸੇ ਦਾ ਬੰਦੋਬਸਤ ਅਸੀਂ ਕਰਾ ਦਿੰਦੇ ਹਾਂ ਤੇ ਇੱਕ ਖਾਨਦਾਨ ਸੀ ਇਨ੍ਹਾਂ ਦਾ ਸੇਵਕ, ਬੇਅੰਤ ਰਾਜਸੀ ਖਜ਼ਾਨਾ ਉਹਦੇ ਕੋਲ ਸੀ। ਉਹ ਦਿੱਤਾ ਤਾਂ ਜਾ ਕੇ ਪਲਟਿਆ। ਚਿਤੌੜਗੜ੍ਹ ਤਾਂ ਨਾ ਲੈ ਸਕਿਆ ਲੇਕਿਨ ਜਿੱਤਾਂ ਬਹੁਤ ਉਹਨੇ ਪ੍ਰਾਪਤ ਕਰ ਲਈਆਂ। ਮਤਲਬ ਇਸ ਤਰ੍ਹਾਂ ਦੇ ਨਾਲ ਵੱਡੇ-ਵੱਡੇ ਡੋਲ ਗਏ। ਜੂਲੀਅਰ ਸੀਜ਼ਰ ਨੇ ਸਾਰਾ ਸੰਸਾਰ ਫਤਹਿ ਕਰ ਲਿਆ, ਲੇਕਿਨ ਜਦ ਉਹਦਾ trusted ਬੰਦਾ ਦੇਖਿਆ ਮਾਰਨ ਵਾਲਿਆਂ 'ਚ, ਮਿਸਰ ਦੀ ਰਾਣੀ ਦੇ ਮਹਿਲਾਂ ਦੇ ਵਿੱਚ, ਉਸ ਵੇਲੇ ਡੋਲ ਗਿਆ, ਡੋਲ ਕੇ ਕਿਹਾ ਹੈਂ, ਤੂੰ ਵੀ ਇਨ੍ਹਾਂ ਦੇ ਨਾਲ ਰਲ ਗਿਆ। ਸ਼ਸ਼ਤਰ ਸੁੱਟ ਦਿੱਤੇ ਉਹਨੇ, ਰੋਇਆ ਉਥੇ ਕਿ ਮੇਰਾ trusted ਬੰਦਾ ਜਿਹਨੂੰ ਮੈਂ ਸਭ ਤੋਂ ਜ਼ਿਆਦਾ ਪਿਆਰ ਕਰਦਾ ਸੀ ਉਹ ਵੀ ਮਾਰਨ ਵਾਲਿਆ 'ਚ ਚਲਿਆ ਗਿਆ। ਵੱਡਿਆਂ-ਵੱਡਿਆਂ ਨੂੰ ਅਫਸੋਸ ਹੋਇਆ।

ਈਸਾ ਜੀ ਨੇ ਜਦ ਦੇਖਿਆ, ਪੀਤਰਸ ਜਿਹਨੂੰ ਸੱਤਾਂ ਤਾਲਿਆਂ ਦੇ ਵਿੱਚੋਂ, ਕੈਦ ਵਿਚੋਂ ਆਪਣੀ ਸ਼ਕਤੀ ਨਾਲ ਛੁਡਾਇਆ ਸੀ। ਉਸ ਵੇਲੇ ਰਾਜੇ ਨੇ ਜੋ ਸਾਮ੍ਹਣੇ ਕਚਹਿਰੀ ਕਰ ਰਿਹਾ ਸੀ, ਪੁੱਛਿਆ ਓਸ ਨੂੰ ਕਿ ਤੂੰ ਇਸ ਨੂੰ ਜਾਣਦਾ ਹੈਂ। ਕਹਿੰਦਾ, ਨਹੀਂ ਮੈਂ ਤਾਂ ਅੱਜ ਹੀ ਆਇਆ ਹਾਂ ਇੱਥੇ। ਡੋਲ ਗਿਆ ਉਸ ਵੇਲੇ ਈਸਾ ਜੀ ਦੇ ਮਨ 'ਤੇ ਬੜਾ ਅਸਰ ਹੋਇਆ ਕਿ ਐਡੇ ਭਰੋਸੇਮੰਦ ਬੰਦੇ ਡੋਲ ਗਏ। ਸੋ ਡੋਲ ਜਾਇਆ ਕਰਦਾ ਹੈ।

ਗੁਰੂ ਦਸਵੇਂ ਪਾਤਸ਼ਾਹ ਮਹਾਰਾਜ ਦੇ ਨਾਲ ਦੱਖਣ ਨੂੰ ਜਾ ਰਹੇ ਸਾਰੇ ਹੀ ਸਾਥੀ ਇੱਕ-ਇੱਕ ਕਰਕੇ ਦੌੜ ਆਏ, ਫਤਹਿ ਸਿੰਘ ਵੀ ਦੌੜ ਆਇਆ, ਤ੍ਰਿਲੋਕ ਸਿੰਘ ਵੀ ਸਾਰੇ ਹੀ ਦੌੜ ਆਏ, ਡੱਲੇ ਨੂੰ ਜਿਹਨੂੰ ਬਹੁਤ ਬਖਸ਼ਿਸ਼ਾਂ ਕਰੀਆ ਸੀ, ਉਹਨੇ ਆਪਣਾ ਸੋਨੇ ਦਾ ਜੜਾਊ ਕੜਾ ਲਾਹਿਆ, ਮਹਾਰਾਜ ਜੀ ਦਾ ਸਪੈਸ਼ਲ ਖੰਡਾ ਮੰਜੇ ਨਾਲ ਰੱਖ ਕੇ, ਪਿੱਠ ਦੇ ਕੇ ਦੌੜ ਆਇਆ। ਓਸ ਵੇਲੇ ਜਦੋਂ ਮਹਾਰਾਜ ਨੇ ਡੱਲੇ ਨੂੰ ਆਵਾਜ਼ ਦਿੱਤੀ, ਉਥੇ ਇੱਕ ਪੀਰ ਬੈਠਾ ਸੀ, ਉਹਨੇ ਉੱਚੀ ਦੇ ਕੇ ਕਿਹਾ, ਗੁਰੂ ਜੀ! ਨਾ ਡੱਲਾ, ਨਾ ਮੱਲਾ ਰਹਿ ਗਿਆ ਗੁਰੂ ਇਕੱਲਾ। ਕਹਿੰਦੇ, ਫਕੀਰਾ! ਗੁਰੂ ਕਦੇ ਵੀ ਨਾ ਇਕੱਲਾ, ਗੁਰੂ ਨਾਲ ਸਦਾ ਅੱਲਾ। ਇਹ ਚੜ੍ਹਦੀਆਂ ਕਲਾ ਹੋਇਆ ਕਰਦੀਆਂ ਨੇ।

ਸੋ ਭਾਈ ਮੰਝ ਦੇ ਉੱਤੇ ਜਿਸ ਵਕਤ ਐਸੀ ਬਿਪਤਾ ਆਉਂਦੀ ਹੈ, ਮਨ ਨੂੰ ਸਮਝਾਉਂਦਾ ਹੈ ਕਿ ਡੋਲ ਨਾ ਜਾਈਂ। ਲੜਕੀ ਦੀ ਮਜ਼ਦੂਰੀ ਗਹਿਣੇ ਕਰ ਦਿਤੀ ਤੇ ਵੀਹ ਰੁਪਏ ਲੈ ਕੇ ਗੁਰੂ ਦਾ ਹੁਕਮਨਾਮਾ ਲੈ ਲਿਆ। ਦੋ ਤਿੰਨ ਮਹੀਨੇ ਬਾਅਦ ਫੇਰ ਆ ਗਿਆ ਹੁਕਮਨਾਮਾ, ਉਸ ਵੇਲੇ ਕੋਈ ਪੈਸਾ ਨਹੀਂ ਕੋਲ। ਆਪਣੇ ਘਰਵਾਲੀ ਨੂੰ ਗਹਿਣੇ ਕਰ ਦਿੱਤਾ। bounded labour ਕਹਾਉਂਦੀ ਹੈ, ਜਦ ਤੱਕ ਪੈਸਾ ਨਾ ਉਤਰੇ, ਓਨੀਂ ਦੇਰ ਤੱਕ ਉਥੇ ਰਹਿਣਾ ਹੀ ਪੈਂਦਾ ਹੈ, ਸੇਵਾ ਕਰਨੀ ਪੈਂਦੀ ਹੈ। ਉਹਦੇ 'ਚ ਲਿਖਿਆ ਹੋਇਆ ਸੀ ਕਿ ਤੂੰ ਚਿੱਠੀ ਦੇਖਦੇ ਸਾਰ ਸਾਡੇ ਕੋਲ ਆ ਜਾ। ਉਹ ਚਿੱਠੀ ਦੇਖਦੇ ਸਾਰ ਗੁਰੂ ਸਾਹਿਬ ਦੇ ਚਰਨਾਂ 'ਚ ਪਹੁੰਚ ਗਿਆ ਤੇ ਮਹਾਰਾਜ ਜੀ ਨੇ ਕੋਈ ਵੀ ਉਹਦਾ ਧਿਆਨ ਨਾ ਦਿੱਤਾ। ਗਿਣਿਆ ਹੀ ਨਾ ਕਿ ਇਹ ਆ ਗਿਆ, ਲੇਕਿਨ ਡੋਲਿਆ ਹੀ ਨਹੀਂ ਹੈ ਕਿ ਗੁਰੂ ਮਹਾਰਾਜ ਨੇ ਤਾਂ ਪੁੱਛਿਆ ਹੀ ਨਹੀਂ ਹੈ ਕਿ ਤੂੰ ਕਿੰਨੀਆ ਤਕਲੀਫਾਂ 'ਚ ਰਿਹਾ ਹੈਂ। ਅਖੀਰ ਹੁਕਮ ਹੋ ਗਿਆ ਕਿ ਪ੍ਰਸ਼ਾਦਾ ਕਿੱਥੋਂ ਛਕਦਾ ਹੈ। ਕਹਿੰਦੇ, ਜੀ ਲੰਗਰ 'ਚੋ। ਕਹਿੰਦੇ, ਫੇਰ ਮਜ਼ੂਰ ਹੈ, ਲੰਗਰ 'ਚੋਂ ਪ੍ਰਸ਼ਾਦਾ ਬੰਦ ਕਰ ਦਿਓ। ਪੰਗਤ 'ਚ ਬੈਠਾ ਹੈ ਸਾਰਿਆਂ ਨੂੰ ਪ੍ਰਸ਼ਾਦਾ ਮਿਲੀ ਜਾਂਦਾ ਹੈ। ਜਦ ਇਹਦੀ ਵਾਰੀ ਆਈ ਤਾਂ ਉਸ ਵੇਲੇ ਲੰਗਰ ਦੇ ਇੰਚਾਰਜ ਕਹਿਣ ਲੱਗੇ, ਭਾਈ ਮੰਝ! ਤੇਰੇ ਵਾਸਤੇ ਪ੍ਰਸ਼ਾਦਾ ਬੰਦ ਹੈ ਲੰਗਰ 'ਚੋਂ ਛਕਣਾ। ਤੂੰ ਉਠ ਜਾ ਪੰਗਤ 'ਚੋਂ, ਨਹੀਂ ਡੋਲਿਆ, ਅਖੀਰ ਗੁਰੂ ਮਹਾਰਾਜ ਨੇ ਜਦੋਂ ਉਸਨੂੰ ਖੂਹ 'ਚੋਂ ਕੱਢਿਆ, ਓਸ ਵੇਲੇ ਕਿਹਾ ਕਿ ਭਾਈ ਮੰਝ! ਤੂੰ ਮੰਗ ਕੁਛ। ਕਹਿਣ ਲੱਗਿਆ, ਪਾਤਸ਼ਾਹ! ਕਲਜੁਗ ਦਾ ਸਮਾਂ ਹੈ ਕਸਵੱਟੀ ਨਹੀਂ ਸਹਿ ਹੋਣੀ ਸਿੱਖਾਂ ਤੋਂ, ਕਹਿੰਦੇ ਮੰਝ ਜੇ ਅਸੀਂ ਕਸਵੱਟੀ ਨਾ ਲਾਈ ਤਾਂ ਸਿੱਖਾਂ 'ਚ ਖੋਟ ਰਹਿ ਜਾਏਗੀ। ਸੋਨੇ ਨੂੰ ਜਦ ਬਾਰ-ਬਾਰ ਅੱਗ ਦਿੱਤੀ ਜਾਂਦੀ ਹੈ, ਉਹਦੇ ਵਿੱਚ purity ਆਉਂਦੀ ਹੈ, ਸ਼ੁੱਧਤਾ ਆਉਂਦੀ ਹੈ। ਸਿੱਖ ਨੂੰ ਜਦ ਦੁੱਖਾਂ ਦੇ ਵਿਚੋਂ ਲੰਘਾਇਆ ਜਾਂਦਾ ਹੈ, ਉਸ ਵੇਲੇ ਉਹਦੇ ਵਿੱਚ ਸ਼ੁਧਤਾ ਆਉਂਦੀ ਹੈ। ਉਸ ਵੇਲੇ ਮਹਾਰਾਜ ਨੇ ਗਲ ਨਾਲ ਲਾ ਲਿਆ ਤੇ ਨਾਲ ਕਿਹਾ ਕਿ -

*ਮੰਝ ਪਿਆਰਾ ਗੁਰੂ ਨੂੰ, ਗੁਰੂ ਮੰਝ ਪਿਆਰਾ।*
*ਮੰਝ ਗੁਰੂ ਕਾ ਬੋਹਿਥਾ, ਜਗ ਲੰਘਣਹਾਰਾ।*

ਅੱਜ ਵਾਲੇ ਲਿਖਾਰੀ ਇਤਰਾਜ਼ ਕਰਦੇ ਨੇ ਕਿ ਗੁਰੂ ਸਾਹਿਬ ਹੈ ਨਹੀਂ ਸੀ ਲੰਘਾਉਣਵਾਲੇ, ਮੰਝ ਨੂੰ ਕਿਉਂ ਕਿਹਾ? ਉਹ ohobia (ਭੈ) ਹੋ ਗਿਆ ਉਨ੍ਹਾਂ ਲੋਕਾਂ ਨੂੰ। ਜੇ ਕਿਤੇ ਬਾਬਾ ਬੁੱਢਾ ਜੀ ਦੀ ਕਥਾ ਆਉਂਦੀਆ ਹੈ ਕਿ ਮਾਤਾ ਜੀ ਗਏ ਤਾਂ ਉਥੋਂ ਗੁਰੂ ਮਹਾਰਾਜ ਦਾ ਵਰ ਪ੍ਰਾਪਤ ਹੋਇਆ, ਗੁਰੂ ਛੇਵੇਂ ਪਾਤਸ਼ਾਹ ਦਾ। ਕਹਿੰਦੇ ਕਿਉਂ ਗਏ, ਜਦ ਗੁਰੂ ਸਾਹਿਬ ਆਪ ਹੀ ਸੀਗੇ ਉਥੇ। ਐਸੇ ਨਾਸਤਕ ਬੰਦੇ ਸਿੱਖੀ ਦੇ ਅੰਦਰ ਆ ਵੜੇ ਤੇ ਉਨ੍ਹਾਂ ਨੇ ਸਾਡੇ ਨਾਲੋਂ, ਆਪਾਂ ਤਾਂ ਕੁਛ ਵੀ ਨਹੀਂ, ਉਨ੍ਹਾਂ ਨੇ ਚਾਰ-ਚਾਰ ਉਂਗਲ ਗਾਤਰੇ ਪਾਏ ਹੋਏ ਨੇ, ਦੂਹਰੀਆਂ ਪੱਗਾਂ ਬੰਨ੍ਹੀਆਂ ਹੋਈਆਂ ਨੇ, ਉਹ ਮਿਸ਼ਨਰੀ ਬਣੇ ਫਿਰਦੇ ਨੇ। ਨਾਸਤਕ ਬਣਾ ਰਹੇ ਨੇ ਦੁਨੀਆਂ ਨੂੰ, ਪਿਆਰ ਦੇ ਵਿੱਚੋਂ ਕੱਢ ਰਹੇ ਨੇ ਗੁਰਸਿੱਖਾਂ ਨੂੰ। ਐਸਾ ਸਮਾਂ ਕਲਜੁਗ ਦੀ ਮਿਹਰਬਾਨੀ ਨਾਲ ਆਉਂਦਾ ਜਾ ਰਿਹਾ ਹੈ।

ਸੋ ਮੈਂ ਬੇਨਤੀ ਇਹ ਕਰਦਾ ਸੀ ਕਿ ਗੁਰੂ ਕਹਿੰਦਾ ਹੈ ਕਿ ਜੇ ਤੂੰ ਪਿਆਰ ਕਰਨਾ ਹੈ ਤਾਂ -

*ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ ॥*
*ਹੋਹੁ ਸਭਨਾ ਕੀ ਰੇਣੁਕਾ*
*ਤਉ ਆਉ ਹਮਾਰੈ ਪਾਸਿ॥ ਅੰਗ - ੧੧੦੨*

ਕਿਸੇ ਦੇ ਨਾਲ ਲੜਾਈ ਝਗੜਾ ਨਾ ਕਰੀਂ ਇੱਥੇ ਆ ਕੇ, ਆਪਣੇ ਆਪ ਨੂੰ ਸਮਝੀਂ।

*ਕਬੀਰ ਸਭ ਤੇ ਹਮ ਬੁਰੇ*
*ਹਮ ਤਜਿ ਭਲੋ ਸਭੁ ਕੋਇ ॥*
*ਜਿਨਿ ਐਸਾ ਕਰਿ ਬੂਝਿਆ ਮੀਤੁ ਹਮਾਰਾ ਸੋਇ ॥*
*ਅੰਗ - ੧੩੬੪*

ਸੋ ਸਿੱਖ ਜਿੱਥੇ ਗੁਰੂ ਰਖਦਾ ਹੈ, ਉਥੇ ਹੀ ਉਹਨੇ ਰਹਿਣਾ ਹੈ, ਹੁਣ ਸਾਡਾ ਇਹ ਹੋ ਗਿਆ ਕਿ ਦੁਨੀਆਂ ਵੀ ਰੱਖੋ ਤੇ ਦੀਨ ਵੀ ਰੱਖੋ। ਦੋ ਤਾਂ ਰਹਿੰਦੇ ਨਹੀਂ ਹੁੰਦੇ, ਇਹ ਤਾਂ ਗੁਰੂ ਦੀ ਬਖਸ਼ਿਸ਼ ਹੋਵੇ ਤਾਂ ਦੀਨ ਵੀ ਰਹੇਗਾ ਤੇ ਦੁਨੀਆਂ ਵੀ ਰਹੇਗੀ। ਇੱਕ ਪਾਸੇ ਹੋਣਾ ਪੈਣਾ ਹੈ। ਜੇ ਦੁਨੀਆਂ ਨੂੰ ਵੀ ਰਖਦਾ ਹੈ ਤਾਂ ਹਉਮੈ ਦਾ ਬਿਲਕੁਲ ਨਹੀਂ ਹੋਏਗਾ। ਜਿੰਨਾ ਜੀਅ ਕਰਦਾ ਹੈ ਜ਼ੋਰ ਲਾ ਲਵੇ। ਅਕਲਾਂ ਨਾਲ ਨਹੀਂ ਕਦੇ ਵੀ ਖਲਾਸੀ ਹੋਣੀ, ਖਲਾਸੀ ਹੋਣੀ ਹੈ ਪੂਰਨ surrender (ਤਿਆਗ) ਨਾਲ ਜਦ ਤਕ ਪੂਰੀ ਤਰ੍ਹਾਂ ਦੇ ਨਾਲ ਤਿਆਗ ਨਹੀਂ ਕਰਦਾ, ਓਨੀਂ ਦੇਰ ਤੱਕ ਨਹੀਂ ਕੁਛ ਵੀ ਬਣਿਆ ਕਰਦਾ। ਪੂਰੀ ਤਰ੍ਹਾਂ surrender (ਤਿਆਗ) ਕਿੰਤੂ ਛੱਡਣਾ ਪੈਂਦਾ ਹੈ। ਗੁਰੂ ਦੀ ਰਜ਼ਾ ਦੇ ਵਿੱਚ ਰਾਜ਼ੀ ਰਹਿਣਾ ਪੈਂਦਾ ਹੈ, ਚਾਹੇ ਤਖਤ 'ਤੇ ਬਿਠਾ ਦੇਵੇ, ਚਾਹੇ ਭੀਖ ਮੰਗਾਉਣਾ ਸ਼ੁਰੂ ਕਰ ਦੇਵੇ। ਪਰਖ ਹੋਇਆ ਕਰਦੀ ਹੈ, ਆਹ ਸੰਸਾਰ 'ਤੇ ਅਸੀਂ ਸਦਾ ਨਹੀਂ ਰਹਿਣਾ, ਸਾਡੇ ਵਾਸਤੇ ਬੜਾ ਸੁੰਦਰ ਸੰਸਾਰ ਹੈ, ਜਿੱਥੇ ਅਸੀਂ ਜਾ ਕੇ ਰਹਿਣਾ ਵਸਣਾ ਹੈ, ਸੋ ਉਹਦਾ ਧਿਆਨ ਰੱਖਣ ਵਾਸਤੇ ਮਹਾਰਾਜ ਫੁਰਮਾਨ ਕਰਦੇ ਨੇ ਕਿ ਪਿਆਰਿਆ! ਮੁਰਦਾ ਹੋਣਾ ਪੈਂਦਾ ਹੈ। ਭਾਈ ਗੁਰਦਾਸ ਜੀ ਇਸ ਤਰ੍ਹਾਂ ਨਾਲ ਕਹਿੰਦੇ ਨੇ -

*ਧਾਰਨਾ - ਮੁਰਦਾ ਹੋਇਕੇ ਮੁਰੀਦ ਬਣ ਜਾਵਣਾ।*
*ਮੁਰਦਾ ਹੋਇ ਮੁਰੀਦ ਨ ਗਲੀ ਹੋਵਣਾ।*

*ਸਾਬਰੁ ਸਿਦਕਿ ਸਹੀਦੁ ਭਰਮ ਭਉ ਖੋਵਣਾ।*
*ਗੋਲਾ ਮੁਲ ਖਰੀਦੁ ਕਾਰੇ ਜੋਵਣਾ।*
*ਨਾ ਤਿਸੁ ਭੁਖ ਨ ਨੀਦ ਨਾ ਖਾਣਾ ਸੋਵਣਾ।*
*ਪੀਹਣਿ ਹੋਇ ਜਦੀਦ ਪਾਣੀ ਢੋਵਣਾ।*
*ਪਖੇ ਦੀ ਤਾਗੀਦ ਪਗ ਮਲਿ ਧੋਵਣਾ।*
*ਸੇਵਕ ਹੋਇ ਸੰਜੀਦੁ ਨ ਹਸਣ ਰੋਵਣਾ।*
*ਦਰ ਦਰਵੇਸ ਰਸੀਦੇ ਪਿਰਮ ਰਸ ਭੋਵਣਾ।*
*ਚੰਦ ਮੁਮਾਰਖ ਈਦ ਪੁਗ ਖਲੋਵਣਾ।*
*ਭਾਈ ਗੁਰਦਾਸ ਜੀ, ਵਾਰ, ੩ ਪਉੜੀ ੧੮*

ਆਪਣਾ ਆਪ ਗਵਾਉਣਾ ਪੈਂਦਾ ਹੈ, ਗੁਰੂ ਦੀ ਰਜ਼ਾ ਦੇ ਵਿੱਚ ਜੀਵਨ ਬਤੀਤ ਕਰਨਾ ਪੈਂਦਾ ਹੈ। ਬੇਅੰਤ ਪ੍ਰਮਾਣ ਨੇ ਗੁਰੂ ਘਰ ਦੇ ਅੰਦਰ –

*ਸਾਬਰੁ ਸਿਦਕਿ ਸਹੀਦੁ ਭਰਮ ਭਉ ਖੋਵਣਾ।*

ਡਰ ਨਹੀਂ ਕਿਸੇ ਦਾ, ਭਰਮ ਜਿਹੜੇ ਨੇ ਇਹ ਵੀ ਨਾਸ਼ ਕਰ ਦਿੰਦਾ ਹੈ ਤੇ ਸਾਬਰੁ ਹੈ ਤੇ ਸਿਦਕੀ ਹੈ। ਇਹਦੇ ਅਰਥ ਸਾਡੀ ਸਮਝ ਵਿੱਚ ਨਹੀਂ ਆ ਸਕਦੇ। ਇੱਕ ਮਿਸਾਲ ਨਾਲ ਸਮਝ ਵਿੱਚ ਆਉਣਗੇ ਕਿ ਸਾਬਰ ਕੀਹਨੂੰ ਕਹਿੰਦੇ ਨੇ, ਸਬਰ ਵਾਲਾ ਕੀਹਨੂੰ ਕਹਿੰਦੇ ਨੇ। ਈਰਾਨ ਦਾ ਬਾਦਸ਼ਾਹ ਆਪਣੇ ਦਰਬਾਰ ਦੇ ਵਿੱਚ ਬੜੇ ਜਿਹੜੇ ਉਲਮਾ ਲੋਕ ਸੀ ਵੱਡੇ ਪੀਰ ਸੀ ਉਨ੍ਹਾਂ ਦੀ ਸਭਾ ਲਵਾਇਆ ਕਰਦਾ ਸੀ ਹਰ ਰੋਜ਼। ਆਪ ਸਤਿਸੰਗ ਕਰਿਆ ਕਰਦਾ ਸੀ, ਉਨ੍ਹਾਂ ਦੇ ਬਚਨ ਸੁਣਦਾ। ਇੱਕ ਦਿਨ ਉਹਨੇ ਬਚਨ ਸੁਣੇ ਕਹਿਣ ਲੱਗਿਆ ਕਿ ਮੈਨੂੰ ਸਬਰ ਤੇ ਸ਼ੁਕਰ ਦਾ ਅਸਲੀ ਪਤਾ ਨਹੀਂ ਲਗਦਾ ਕਿ ਕੀ ਮਤਲਬ ਹੈ ਇਹਦਾ। ਤੁਸੀਂ ਦਸਦੇ ਤਾਂ ਹੋ ਮੇਰੀ ਤਸੱਲੀ ਨਹੀਂ ਹੁੰਦੀ। ਤਾਂ ਉਸ ਵੇਲੇ ਇੱਕ ਪੀਰ ਕਹਿਣ ਲੱਗਿਆ ਕਿ ਬਾਦਸ਼ਾਹ! ਜੇ ਤੂੰ ਪ੍ਰੈਕਟੀਕਲੀ ਸਮਝਣਾ ਹੈ ਨਾ ਤਾਂ ਐਸ ਵੇਲੇ ਪੀਰ ਸੁਰਮੱਦ ਜੋ ਦਿੱਲੀ ਅੰਦਰ ਰਹਿੰਦਾ ਹੈ, ਉਹ ਔਰੰਗਜ਼ੇਬ ਦੀ ਕੈਦ ਵਿੱਚ ਬੰਦ ਹੈ। ਉਸ ਤੋਂ ਤੈਨੂੰ ਅਰਥ ਪ੍ਰੈਕਟੀਕਲੀ ਸਮਝ ਵਿੱਚ ਆ ਜਾਣਗੇ। ਹੁਕਮ ਕਰ ਦਿੱਤਾ ਤੇ ਬੰਦਾ ਭੇਜ ਦਿੱਤਾ, ਇਜਾਜ਼ਤ ਲੈ ਲਈ ਔਰੰਗਜ਼ੇਬ ਤੋਂ। ਜਿਸ ਵਕਤ ਜੇਲ੍ਹਖਾਨੇ ਵਿੱਚ ਪਹੁੰਚਦਾ ਹੈ ਤਾਂ ਉਹਨੂੰ ਹਨ੍ਹੇਰੇ ਸੈਲ ਵਿੱਚ ਰੱਖਿਆ ਹੋਇਆ ਸੀ, ਜਿਥੇ ਰੋਸ਼ਨੀ ਦੀ ਇੱਕ ਕਿਰਨ ਵੀ ਨਾ ਪਹੁੰਚੇ। ਸੱਤ ਦਰਵਾਜ਼ੇ ਲੋਹੇ ਦੇ ਵੱਡੇ-ਵੱਡੇ, ਗੇਟ ਬੰਦ ਕਰੇ ਹੋਏ ਸੀ। ਇਹ ਜਾ ਕੇ ਉਹਦੇ ਦਰਵਾਜ਼ੇ ਦੇ ਅੱਗੇ ਖੜ੍ਹਦਾ ਹੈ, ਅਜੇ ਖੜ੍ਹਾ ਹੀ ਹੈ, ਜਿਵੇਂ ਆਪਾਂ ਹਵਾਈ ਅੱਡੇ 'ਤੇ ਜਾਂਦੇ ਹਾਂ, ਦਰਵਾਜ਼ਾ ਆਪੇ ਹੀ ਖੁਲ੍ਹ ਜਾਂਦਾ ਹੈ, ਉਹ ਦਰਵਾਜ਼ਾ ਖੁਲ੍ਹ ਗਿਆ, ਇਹ ਅੰਦਰ ਚਲਿਆ ਗਿਆ, ਤਾਲਾ ਟੁੱਟ ਕੇ ਗਿਰ ਗਿਆ। ਦੂਸਰੇ ਦਰਵਾਜ਼ੇ ਕੋਲ ਗਿਆ, ਉਥੇ ਵੀ ਇਵੇਂ ਹੀ ਹੋਇਆ, ਅਖੀਰ ਸੱਤ ਦੇ ਸੱਤ ਦਰਵਾਜ਼ੇ ਖੁਲ੍ਹ ਗਏ ਤੇ ਇਹ ਚਲਿਆ ਗਿਆ। ਪਹਿਰੇਦਾਰ ਵੀ ਹੈਰਾਨ ਨੇ ਕਿ ਦਰਵਾਜ਼ਾ ਖੋਲ੍ਹਿਆ ਨਹੀਂ, ਇਹ ਕੀਹਨੇ ਖੋਲ੍ਹ ਦਿੱਤੇ ਦਰਵਾਜ਼ੇ। ਉਥੇ ਹਨ੍ਹੇਰੇ 'ਚ ਚਲਿਆ ਗਿਆ, ਕਹਿਣ ਲੱਗੇ ਇੱਥੇ ਤਾਂ ਮੈਂ ਕੀ ਗੱਲ ਕਰਨੀ ਹੈ। ਕਹਿਣ ਲੱਗੇ, ਦੱਸ ਤੂੰ ਕਿਵੇਂ ਆਇਆਂ ਹੈਂ। ਕਹਿਣ ਲੱਗਿਆ, ਮੈਂ ਈਰਾਨ ਦੇ ਬਾਦਸ਼ਾਹ ਦਾ ਸਫੀਰ ਹਾਂ ਤੇ ਮੈਨੂੰ ਹੁਕਮ ਆਇਆ ਹੈ ਕਿ ਸਬਰ ਤੇ ਸ਼ੁਕਰ ਦੇ ਅਰਥ ਤੇਰੇ ਤੋਂ ਪੁੱਛਣੇ ਨੇ ਕਿਉਂਕਿ ਬਾਦਸ਼ਾਹ ਸਾਡਾ ਬੜਾ ਸ਼ੌਕ ਰਖਦਾ ਹੈ, ਸੋ ਇਜਾਜ਼ਤ ਮੈਂ ਲੈ ਲਈ ਹੈ। ਕ੍ਰਿਪਾ ਕਰਕੇ ਆਪ ਸਮਝਾਓ, ਕਹਿਣ ਲੱਗੇ ਕਿ ਪ੍ਰੇਮੀਆਂ! ਮੈਂ ਬੜੇ ਦਿਨਾਂ ਤੋਂ ਇਸ ਜੇਲ੍ਹਖਾਨੇ 'ਚ ਬੰਦ ਹਾਂ ਤੇ ਇਸ਼ਨਾਨ ਨਹੀਂ ਮੈਂ ਕਰ ਸਕਿਆ। ਤੂੰ ਕੱਲ੍ਹ ਨੂੰ ਇੱਕ ਮਸ਼ਕ ਪਾਣੀ ਦੀ ਲਿਆਈਂ, ਦੋ ਗਜ਼ ਕੱਪੜਾ ਲਿਆਈਂ, ਕਿਉਂਕਿ ਮੈਂ ਬਰੈਹਿਣਾ (ਨੰਗਾ) ਹਾਂ ਇਸ ਵੇਲੇ। ਫੇਰ ਮੈਂ ਤੈਨੂੰ ਦੱਸਾਂਗਾ। ਓਸ ਵੇਲੇ ਦੂਸਰੇ ਦਿਨ ਇਵੇਂ ਜਿਵੇਂ ਕਰਿਆ। ਪਾਣੀ ਲਿਆਂਦਾ, ਬਾਹਰ ਰੋਸ਼ਨੀ 'ਚ ਆ ਗਿਆ, ਇਸ਼ਨਾਨ ਕਰਿਆ, ਦੋ ਗਜ਼ ਕੱਪੜਾ ਪਹਿਨ ਲਿਆ। ਚੌਂਕੜਾ ਮਾਰ ਕੇ ਬੈਠ ਗਿਆ, ਕਹਿਣ ਲੱਗਿਆ, ਆ ਤੈਨੂੰ ਅਰਥ ਸਮਝਾਵਾਂ, ਉਹ ਬੈਠ ਗਿਆ, ਐਨੇ ਨੂੰ ਕੀ ਦੇਖਦਾ ਹੈ, ਜਲਾਦ ਆ ਗਿਆ, ਸੌ ਕੋਰੜਾ ਉਹਦੀ ਪਿੱਠ 'ਤੇ ਲੱਗਿਆ ਕਰਦਾ ਸੀ। ਉਹ ਕੋਰੜੇ ਮਾਰਨ ਲੱਗ ਗਿਆ ਤੇ ਇਧਰ ਸੁਰਮੱਦ ਪੂਰੀਆਂ ਸ਼ਕਤੀਆਂ ਦਾ ਮਾਲਕ ਸੀ।

ਇੱਕ ਵਾਰੀ ਔਰੰਗਜ਼ੇਬ ਨੇ ਕਿਹਾ ਕਿ ਮੈਂ ਤੈਨੂੰ ਕਤਲ ਕਰ ਦੇਣਾ ਹੈ, ਕਿਉਂਕਿ ਤੂੰ ਨੰਗਾ ਰਹਿੰਦਾ ਹੈਂ, ਸੁਰਮੱਦ ਨੇ ਕਿਹਾ ਕਿ ਕੰਬਲ ਪਿਆ ਹੈ ਤੂੰ ਚੁੱਕ ਕੇ ਮੇਰੇ ਉੱਤੇ ਦੇ ਦੇ। ਬਾਹਰ ਜਾਮਾ ਮਸਜਿਦ ਦੇ ਸਾਮ੍ਹਣੇ, ਪਿੱਪਲ ਦੇ ਥੱਲੇ ਬਣੀ ਹੋਈ ਹੈ ਜਗ੍ਹਾ। ਚੌਂਤਰਾ ਹੁੰਦਾ, ਪਿੱਪਲ ਥੱਲੇ ਬਹਿੰਦਾ ਹੁੰਦਾ। ਉਹ ਜਿਸ ਵਕਤ ਕੰਬਲ ਚੁੱਕਣ ਲੱਗਿਆ, ਕੀ ਦੇਖਦਾ ਹੈ ਕਿ ਦਾਰੇ ਦਾ ਸਿਰ ਪਿਆ ਹੈ, ਉਹਦੇ ਪਿਤਾ ਦਾ ਸਿਰ ਪਿਆ ਹੈ, ਭਰਾਵਾਂ ਦੇ ਸਿਰ ਪਏ ਨੇ। ਇੱਕ ਦਮ ਡਰ ਗਿਆ ਔਰੰਗਜ਼ੇਬ, ਕੰਬਲ ਉਥੇ ਹੀ ਸੁੱਟ ਦਿੱਤਾ। ਕਹਿੰਦੇ, ਦੇ ਦੇ, ਦਿੰਦਾ ਕਿਉਂ ਨਹੀਂ ਹੈਂ, ਕਹਿੰਦੀ ਤੇਰੇ ਪਾਪ ਢਕਾਂ ਕਿ ਆਪਣਾ ਤਨ ਢਕਾਂ ਤੇ ਇੱਕ ਦਿਨ ਕਹਿਣ ਲੱਗਿਆ ਕਿ ਮੈਂ ਤੈਨੂੰ ਕਤਲ ਕਰਾ ਦੇਣਾ ਹੈ, ਕਹਿੰਦਾ ਜੇ ਤੂੰ ਮੈਨੂੰ ਕਤਲ ਕਰਾਏਂਗਾ ਤਾਂ ਤੂੰ ਵੀ ਵਿੱਚ ਹੀ ਮਰ ਜਾਏਂਗਾ ਤੇਰਾ ਸਾਰਾ ਮੁਗਲੀਆ ਖਾਨਦਾਨ ਉਸੇ ਵੇਲੇ ਖਤਮ ਹੋ ਜਾਏਗਾ। ਔਰੰਗਜ਼ੇਬ ਜਾਣਦਾ ਸਭ ਕੁਛ ਸੀ, ਐਉਂ ਨਹੀਂ ਕਿ ਔਰੰਗਜ਼ੇਬ ਨੂੰ ਪਤਾ ਨਹੀਂ ਸੀ, ਕਹਿੰਦਾ ਮੈਨੂੰ ਕਿਵੇਂ ਪਤਾ ਲੱਗੇ? ਸੁਰਮੱਦ ਨੇ ਕਿਹਾ ਮੇਰੀ ਚੀਚੀ 'ਤੇ ਚੀਰਾ ਦੇ ਦੇ। ਚੀਰਾ ਦਿੱਤਾ ਇੱਕ ਦਮ ਮਹਿਲਾਂ ਦੇ ਵਿੱਚ ਰੌਲਾ ਪੈ ਗਿਆ, ਸਾਰਿਆ ਦੀਆਂ ਚੀਚੀਆਂ 'ਚੋਂ ਖੂਨ ਨਿਕਲਣ ਲੱਗ ਗਿਆ। ਔਰੰਗਜ਼ੇਬ ਦੇ ਆਪ ਨਿਕਲਣ ਲੱਗ ਗਿਆ, ਉਹ ਐਸਾ ਸਮਰੱਥ ਪੁਰਸ਼ ਸੀ, ਜੋ ਬਚਨ ਕਹਿ ਦਿੰਦਾ ਸੀ ਉਸੇ ਵੇਲੇ ਹੋ ਜਾਂਦਾ ਸੀ। ਕਈ ਪ੍ਰੇਮੀ ਕਹਿੰਦੇ ਕਿ ਐਨੀਆਂ ਤਾਕਤਾਂ ਰੱਖਣ ਵਾਲੇ ਸੰਤ ਫੇਰ ਕਿਉਂ ਇਨ੍ਹਾਂ ਨਾਲ ਇਸ ਤਰ੍ਹਾਂ ਹੁੰਦਾ ਹੈ। ਗੁਰੂ ਤੇਗ ਬਹਾਦਰ ਜੀ 'ਚ ਜੇ ਐਨੀ ਸ਼ਕਤੀ ਸੀ ਤਾਂ ਸ਼ਹੀਦ ਕਿਉਂ ਹੋਏ, ਗੁਰੂ ਪੰਜਵੇਂ ਪਾਤਸ਼ਾਹ ਦੇ ਵਿੱਚ ਜਦ ਐਨੀ ਸ਼ਕਤੀ ਸੀ ਤਾਂ ਤੱਤੀਆਂ ਤਵੀਆਂ 'ਤੇ ਕਿਉਂ ਬੈਠੇ। ਇਹ ਬਾਤਾਂ ਹੋਰ ਨੇ, ਬਹੁਤ ਵਿਚਾਰ ਦੀਆਂ ਮੁਹਤਾਜ ਨੇ। ਸੋ ਕਹਿਣ ਲੱਗੇ ਕਿ ਤੂੰ ਅਜੇ ਚਰਮਦਰਸ਼ੀ ਹੈਂ, ਚੰਮ ਨਾਲ ਪਿਆਰ ਕਰਦਾ ਹੈਂ। ਔਰੰਗਜ਼ੇਬ ਕਹਿੰਦਾ ਮੈਨੂੰ ਪਤਾ ਹੈ, ਤੂੰ ਮੇਰਾ ਚਮੜਾ ਲੈਣਾ ਚਾਹੁੰਦਾ ਹੈਂ, ਲੈ ਲੈ। ਅਸੀਂ ਆਪਣੀ ਮਰਜ਼ੀ ਨਾਲ ਹੀ ਦੇਵਾਂਗੇ। ਓਸੇ ਵੇਲੇ ਉਹਨੇ ਕੈਦ ਕਰਾ ਦਿੱਤਾ, ਤਸੀਹੇ ਦਿਆ ਕਰੇ,

ਸੌ ਕੋਰੜਾ ਰੋਜ਼ ਲਾਇਆ ਕਰੇ। ਜਲਾਦ ਜਿਸ ਵਕਤ ਕੋਰੜੇ ਮਾਰ ਰਿਹਾ ਹੈ, ਸੁਰਮੱਦ ਉਂਗਲੀ ਹਿਲਾਈ ਜਾਂਦਾ ਹੈ, ਜਦ ੫੧ ਲਗ ਗਏ ਤਾਂ ਜਲਾਦ ਦਮ ਲੈਣ ਲੱਗ ਗਿਆ। ਕਹਿਣ ਲੱਗਿਆ, ਤੇਰੀ ਸਮਝ ਵਿੱਚ ਆਇਆ ਕੋਈ ਅਰਥ? ਕਹਿਣ ਲੱਗਿਆ, ਨਾ ਮਹਾਰਾਜ! ਮੇਰੇ ਤਾਂ ਆਇਆ ਨਹੀਂ। ਕਹਿੰਦੇ ਹੁਣ ਜਿਹੜੇ ੫੦ ਕੋਰੜੇ ਲਾਉਣੇ ਨੇ ਉਹਦੇ ਵਿੱਚ ਆ ਜਾਏਗਾ ਅਰਥ ਸਮਝ। ਦਿਬਯ ਦ੍ਰਿਸ਼ਟੀ ਦੇ ਦਿਤੀ ਉਸ ਨੂੰ, ਜਿਹੜੀ ਗੁਪਤ ਚੀਜ਼ਾਂ ਨੂੰ ਦੇਖ ਸਕੇ, ਗੁਪਤ ਸੰਸਾਰ ਨੂੰ ਦੇਖ ਸਕੇ। ਜਦ ਦੁਬਾਰਾ ਮਾਰਨ ਲੱਗਿਆ ਤਾਂ ਕੀ ਦੇਖਦਾ ਹੈ, ਸਾਰੇ ਫਰਿਸ਼ਤੇ ਹੱਥ ਬੰਨ੍ਹੀਂ ਖੜ੍ਹੇ ਨੇ। ਕਹਿੰਦੇ, ਸੁਰਮੱਦ ਸਾਨੂੰ ਹੁਕਮ ਦੇ, ਅਸੀਂ ਇਹਦਾ ਰਾਜ ਗਰਕ ਕਰ ਦੇਈਏ। ਖਤਮ ਕਰ ਦੇਈਏ ਇਸ ਖਾਨਦਾਨ ਨੂੰ, ਕੁਲ ਡੋਬ ਦੇਈਏ, ਉਹ ਉਸੇ ਤਰ੍ਹਾਂ ਉਂਗਲੀ ਮਾਰੀ ਜਾਂਦਾ ਹੈ ਕਿ ਨਹੀਂ-ਨਹੀਂ। ੧੦੧ ਇਕ ਕੋਰੜਾ ਲਗ ਗਿਆ। ਕਹਿੰਦੇ, ਹੁਣ ਸਮਝ ਵਿੱਚ ਪਿਆ ਤੇਰੇ? ਕਹਿੰਦਾ ਨਾ ਮਹਾਰਾਜ! ਅਜੇ ਵੀ ਮੇਰੀ ਸਮਝ ਵਿੱਚ ਨਹੀਂ ਆਇਆ। ਕਹਿੰਦੇ ਦੇਖ ਐਨੀਆਂ ਸ਼ਕਤੀਆਂ ਦਾ ਮਾਲਕ ਹਾਂ, ਮੈਨੂੰ ਕੁਛ ਕਰਨ ਦੀ ਲੋੜ ਨਹੀਂ, ਆਹ ਜਿਹੜੇ ਫਰਿਸ਼ਤੇ ਨੇ ਇਨ੍ਹਾਂ ਨੂੰ ਹੀ ਕਹਿ ਦੇਵਾਂ ਤਾਂ ਇਹ ਸਾਰਾ ਉਲਟ-ਪੁਲਟ ਕਰ ਦੇਣ। ਮੈਨੂੰ ਕੋਈ ਸ਼ਕਤੀ ਦਿਖਾਉਣ ਦੀ ਲੋੜ ਨਹੀਂ ਹੈ। ਜੇ ਮੈਂ ਚਾਹਾਂ, ਇਹਦਾ ਰਾਜ ਹੁਣੇ ਗਰਕ ਕਰ ਦੇਵਾਂ। ਪਰ ਐਨੀਆਂ ਸ਼ਕਤੀਆਂ ਦੇ ਹੁੰਦੇ ਹੋਏ ਫੇਰ ਮੈਂ ਸਬਰ ਦਾ ਬੰਨ੍ਹ ਨਹੀਂ ਟੁੱਟਣ ਦਿੰਦਾ। ਜੇ ਤੂੰ ਸਬਰ ਨੂੰ ਦ੍ਰਿੜ੍ਹ ਕਰ ਲਵੇਂ ਇਹਦੇ ਵਿਚੋਂ ਪ੍ਰਮੇਸ਼ਰ ਮਿਲ ਜਾਂਦਾ ਹੈ। ਸਾਰੀਆਂ ਸ਼ਕਤੀਆਂ ਦੇ ਹੁੰਦੇ ਹੋਏ ਫੇਰ ਸ਼ਕਤੀ ਨਾ ਦਿਖਾਉਣੀ। ਪ੍ਰਮੇਸ਼ਰ ਦੀ ਰਜ਼ਾ ਵਿੱਚ ਰਹਿਣਾ। ਐਨੇ ਨੂੰ ਪਾਣੀ ਆ ਗਿਆ ਇੱਕ ਪਿਆਲਾ, ਨਮਕ ਪਾਇਆ ਹੈ ਉਹਦੇ ਵਿੱਚ, ਕੌੜਾ ਕਰ ਦਿੱਤਾ। ਉਹਨੇ ਪੀਤਾ, ਕੀ ਦੇਖਦਾ ਹੈ ਕਿ ਬੇਅੰਤ ਪਦਾਰਥ ਦੇਵਤੇ ਲਈਂ ਖੜ੍ਹੇ ਨੇ। ਬੇਨਤੀਆਂ ਕਰਦੇ ਨੇ ਕਿ ਤੁਸੀਂ ਇਹ ਪਾਣੀ ਨਾ ਪੀਓ, ਆਹ ਲੈ ਲਓ। ਉਹਨੇ ਜਵਾਬ ਦੇ ਦਿਤਾ। ਕਿਹਾ, ਅੱਲਾਹ ਤਾਲਾ! ਤੇਰਾ ਹਜ਼ਾਰ ਵਾਰ ਸ਼ੁਕਰ ਹੈ ਕਿ ਤੂੰ ਮੈਨੂੰ ਵੀ ਪਾਣੀ ਭੇਜ ਰਿਹਾ ਹੈਂ, ਐਹੋ ਜਿਹੇ ਥਾਂ 'ਤੇ। ਇਹ-

***ਸਾਬਰੁ ਸਿਦਕਿ ਸਹੀਦੁ ਭਰਮ ਭਉ ਖੋਵਣਾ।***

ਇਹ ਖੂਬੀਆਂ ਨੇ ਸਿੱਖ ਦੀਆਂ, ਜਿਨ੍ਹਾਂ ਨੇ ਸਿੱਖੀ ਧਾਰਨ ਕਰਨੀ ਹੈ। ਸੋ ਇਸ ਤਰ੍ਹਾਂ ਦੇ ਨਾਲ ਗੁਰੂ ਮਹਾਰਾਜ ਕਹਿਣ ਲੱਗੇ, ਗੁਰੂ ਤੇਗ ਬਹਾਦਰ ਸਾਹਿਬ ਕਿ ਭਾਈ ਮਤੀ ਦਾਸ! ਕਿਹਾ ਸੀ ਨਾ ਤੈਨੂੰ ਪਹਿਲਾਂ ਕਿ -

***ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ ॥***
***ਹੋਹੁ ਸਭਨਾ ਕੀ ਰੇਣੁਕਾ***
***ਤਉ ਆਉ ਹਮਾਰੈ ਪਾਸਿ॥ ਅੰਗ - ੧੧੦੨***
***ਜਉ ਤਉ ਪ੍ਰੇਮ ਖੇਲਣ ਕਾ ਚਾਉ ॥***
***ਸਿਰੁ ਧਰਿ ਤਲੀ ਗਲੀ ਮੇਰੀ ਆਉ ॥***
***ਅੰਗ - ੧੪੧੨***

ਕਹਿੰਦੇ ਸਬਰ ਜਿਹੜਾ ਹੈ, ਉਹ ਗਹਿਣਾ ਹੈ ਸਾਧੂਆਂ ਦਾ। ਕਿਉਂ ਸ਼ਹਿਰ ਗਰਕ ਕਰਨਾ ਹੈ, ਰਜ਼ਾ 'ਚ ਖੇਡ ਪ੍ਰਮੇਸ਼ਰ ਦੀ। ਸਭ ਤੋਂ ਵੱਡਾ ਗੁਰੂ ਨਾਨਕ ਦਾ ਸਿਧਾਂਤ ਹੈ -

***ਹੁਕਮਿ ਰਜਾਈ ਚਲਣਾ***
***ਨਾਨਕ ਲਿਖਿਆ ਨਾਲਿ॥ ਅੰਗ - ੧***

ਐਸ ਵੇਲੇ ਪ੍ਰਮੇਸ਼ਰ ਦੀ ਆਹੀ ਰਜ਼ਾ ਹੈ, ਇਹੀ ਡਰਾਮਾ ਆਪਾਂ ਕਰਨਾ ਹੈ। ਹੁਕਮ ਹੋ ਗਿਆ ਜਲਾਦ ਨੂੰ, ਜਲਾਦ ਨੇ ਫੱਟੇ ਬੰਨ੍ਹ ਦਿਤੇ, ਚੀਰਨ ਵਾਸਤੇ ਆਰਾ ਧਰ ਦਿੱਤਾ। ਆਰਾ ਧਰਦੇ ਸਾਰ ਨੇਤਰ ਚਮਕ ਗਏ ਉਹਦੇ। ਲਾਲੀ ਆ ਗਈ ਚਿਹਰੇ 'ਤੇ। ਉਸ ਵੇਲੇ ਜਲਾਦ ਕਹਿਣ ਲੱਗਿਆ, ਮਤੀ ਦਾਸ! ਬੜੇ ਚੀਰੇ ਨੇ ਪਰ ਮਰੇ ਹੋਏ ਬੰਦੇ ਚੀਰੇ ਨੇ। ਉਹ ਚੀਰਨ ਤੋਂ ਪਹਿਲਾਂ ਹੀ ਮਰ ਜਾਂਦੇ ਸੀ। ਪਰ ਇੱਕ ਜੀਉਂਦੇ ਬੰਦੇ ਨਾਲ ਮੇਰਾ ਵਾਹ ਪਿਆ, ਮੈਂ ਹੈਰਾਨ ਹਾਂ, ਤੇਰਾ ਮੂੰਹ ਪੀਲਾ ਹੋ ਜਾਣਾ ਚਾਹੀਦਾ ਸੀ, ਨੇਤਰ ਤੇਰੇ ਫਿੱਕੇ ਪੈ ਜਾਣੇ ਚਾਹੀਦੇ ਸੀ। ਇਨ੍ਹਾਂ 'ਚ ਐਨਾ ਤੇਜ਼? ਐਨੀ ਰੋਸ਼ਨੀ ਤੇ ਤੇਰੇ ਚਿਹਰੇ ਉਤੇ ਐਨੀ ਲਾਲੀ। ਕੀ ਗੱਲ ਹੈ? ਸਮਝਾ ਸਕਦਾ ਹੈਂ? ਜੋ ਸੇਵਾ ਕਹੇਂਗਾ ਮੈਂ ਉਹ ਕਰਨ ਨੂੰ ਤਿਆਰ ਹਾਂ। ਉਹ ਕਹਿਣ ਲੱਗੇ, ਐ ਜਲਾਦ! ਤੇਰੀ ਸਮਝ ਤੋਂ ਪਰ੍ਹੇ ਦੀ ਬਾਤਾਂ ਨੇ ਇਹ ਸਾਰੀਆਂ। ਅਸੀਂ ਗੁਰੂ ਦੀ ਸਿੱਖੀ ਧਾਰਨ ਕਰੀ ਹੈ, ਗੁਰੂ ਦੀ ਸਿੱਖੀ ਨੂੰ ਸਮਝਿਆ ਹੈ। ਜਦ ਅਸੀਂ ਗੁਰੂ ਦੇ ਚਰਨਾਂ 'ਚ ਪਹਿਲੇ ਦਿਨ ਆਏ ਹਾਂ, ਸਾਡੇ ਬੁਲ੍ਹਾਂ ਦੇ ਨਾਲ ਉਹਨੇ ਨਾਮ ਦਾ ਅੰਮ੍ਰਿਤ ਪਿਆਲਾ ਲਾ ਦਿੱਤਾ। ਉਹ ਪਿਆਲਾ ਲਗਦੇ ਸਾਰ ਅਸੀਂ ਐਸੀ ਝੂੰਮਣੀ 'ਚ, ਖੁਮਾਰੀ 'ਚ ਅਸੀਂ ਚਲੇ ਗਏ, ਜਿਹੜੀ ਕਦੇ ਵੀ ਨਹੀਂ ਲਹਿੰਦੀ -

***ਧਾਰਨਾ - ਚੜ੍ਹੀ ਰਹੇ ਦਿਨ ਰਾਤ***
***ਨਾਮ ਖੁਮਾਰੀ-ਨਾਮ ਖੁਮਾਰੀ।***
***ਨਾਮ ਖੁਮਾਰੀ ਨਾਨਕਾ - ਨਾਮ ਖੁਮਾਰੀ ਨਾਨਕਾ।***

***ਪੋਸਤ ਮਦ ਅਫੀਮ ਭੰਗ ਉਤਰ ਜਾਇ ਪਰਭਾਤਿ।***
***ਨਾਮ ਖੁਮਾਰੀ ਨਾਨਕਾ ਚੜ੍ਹੀ ਰਹੇ ਦਿਨ ਰਾਤ।***
***ਜਨਮਸਾਖੀ***

ਗੁਰੂ ਨੇ ਨਾਮ ਦਾ ਪਿਆਲਾ ਬੁਲ੍ਹਾਂ ਨਾਲ ਲਾ ਦਿੱਤਾ। ਐ ਜਲਾਦ! ਹੁਣ ਇਹ ਖੁਮਾਰੀ ਨਹੀਂ ਉਤਰਦੀ। ਇਹਨੇ ਸਾਨੂੰ ਮੌਤ ਤੋਂ ਪਾਰ ਲੰਘਾ ਦਿੱਤਾ। ਜੀਵਨ ਤੇ ਮੌਤ ਦਾ ਜਿਹੜਾ ਵਿਚਾਲੇ gap ਪਿਆ ਹੋਇਆ ਸੀ, ਉਹ ਟੁੱਟ ਗਿਆ, ਪੁਲ ਬਣ ਗਿਆ। ਮੌਤ ਬਹੁਤ ਅੱਛੀ ਚੀਜ਼ ਹੈ। ਮੌਤ ਮਾੜੀ ਲਗਦੀ ਹੈ ਜਿਨ੍ਹਾਂ ਨੂੰ ਗਰਜਾਂ ਹੁੰਦੀਆਂ ਨੇ, ਜਿਨ੍ਹਾਂ ਦਾ ਧੰਦੇ ਦਾ ਸਬੰਧ ਹੁੰਦਾ ਹੈ। ਜਿਹਨੇ ਬੰਦਗੀ ਕਰੀ ਹੈ, ਨਾਮ ਜਪਿਆ ਹੈ, ਜੀਵਨ ਆਪਣਾ ਗੁਰੂ ਦੇ ਚਰਨਾਂ 'ਤੇ ਨਿਛਾਵਰ ਕਰ ਦਿੱਤਾ। ਗੁਰੂ ਦੇ ਧਿਆਨ ਵਿੱਚ ਰਹਿੰਦਾ ਹੈ, ਗੁਰੂ ਦਾ ਨਾਮ ਜਪਦਾ ਹੈ, ਗੁਰੂ ਦੀ ਬਾਣੀ ਸੁਣਦਾ ਹੈ, ਐ ਜਲਾਦ! ਉਹਦੇ ਵਾਸਤੇ ਮੌਤ ਕੋਈ ਚੀਜ਼ ਨਹੀਂ ਹੋਇਆ ਕਰਦੀ। ਉਹਨੂੰ ਥਾਂ ਮਿਲਦਾ ਹੈ। ਗੁਰੂ ਮੇਰਾ ਇਸ ਤਰ੍ਹਾਂ ਫੁਰਮਾਨ ਕਰਦਾ ਹੈ -

***ਧਾਰਨਾ - ਦਰਗਹ ਮਿਲਦੈ ਥਾਉਂ***
***ਗੁਰਾਂ ਨਾਲ ਰੱਤਿਆਂ-ਗੁਰਾਂ ਨਾਲ ਰੱਤਿਆਂ।***

***ਅੰਤਰਿ ਗੁਰੁ ਆਰਾਧਣਾ ਜਿਹਵਾ ਜਪਿ ਗੁਰ ਨਾਉ॥***
***ਨੇਤ੍ਰੀ ਸਤਿਗੁਰੁ ਪੇਖਣਾ ਸ੍ਰਵਣੀ ਸੁਨਣਾ ਗੁਰ ਨਾਉ ॥***

***ਸਤਿਗੁਰ ਸੇਤੀ ਰਤਿਆ ਦਰਗਹ ਪਾਈਐ ਠਾਉ ॥***
***ਅੰਗ - ੫੧੭***

ਕਹਿਣ ਲੱਗੇ, ਸਪੈਸ਼ਲ ਥਾਉਂ ਮਿਲਦਾ ਹੈ, ਬਹਿਸ਼ਤ ਦੀ ਬਾਦਸ਼ਾਹੀ ਮਿਲਦੀ ਹੈ। ਫੇਰ ਸਾਨੂੰ ਮੌਤ ਦਾ ਕੀ ਡਰ। ਮੌਤ ਤੋਂ ਉਹ ਡਰਦਾ ਹੈ -

***ਪਾਪੀ ਕਰਮ ਕਮਾਵਦੇ ਕਰਦੇ ਹਾਏ ਹਾਇ ॥***
***ਨਾਨਕ ਜਿਉ ਮਥਨਿ ਮਾਧਾਣੀਆ***
***ਤਿਉ ਮਥੇ ਧ੍ਰਮ ਰਾਇ ॥ ਅੰਗ - ੧੪੨੫***

ਜਿਨ੍ਹਾਂ ਨੇ ਜਾ ਕੇ ਦੁੱਖ ਸਹਿਣੇ ਨੇ, ਮੌਤ ਤੋਂ ਤਾਂ ਉਹ ਡਰਦਾ ਹੈ।

***ਲੈ ਫਾਹੇ ਰਾਤੀ ਤੁਰਹਿ ਪ੍ਰਭੁ ਜਾਣੈ ਪ੍ਰਾਣੀ ॥***
***ਤਕਹਿ ਨਾਰਿ ਪਰਾਈਆ ਲੁਕਿ ਅੰਦਰਿ ਠਾਣੀ ॥***
***ਸੰਨ੍ਹੀ ਦੇਨ੍ਹਿ ਵਿਖੰਮ ਥਾਇ ਮਿਠਾ ਮਦੁ ਮਾਣੀ ॥***
***ਕਰਮੀ ਆਪੋ ਆਪਣੀ ਆਪੇ ਪਛੁਤਾਣੀ ॥***
***ਅਜਰਾਈਲੁ ਫਰੇਸਤਾ ਤਿਲ ਪੀੜੇ ਘਾਣੀ ॥***
***ਅੰਗ - ੩੧੫***
***ਦਰਿ ਲਏ ਲੇਖਾ ਪੀੜਿ ਛੁਟੈ ਨਾਨਕਾ ਜਿਉ ਤੇਲੁ ॥***
***ਅੰਗ - ੪੭੩***

ਕਹਿੰਦੇ, ਡਰਨਾ ਉਨ੍ਹਾਂ ਨੂੰ ਚਾਹੀਦਾ ਹੈ। ਜਿਹਦਾ ਦਰਗਾਹ ਦੇ ਵਿੱਚ ਮਾਣ ਹੋਣਾ ਹੈ, ਮਾਣ ਪ੍ਰਾਪਤ ਕਰਨਾ ਹੈ ਜਿਹਨੇ ਉਹ ਵੀ ਡਰਦਾ ਹੈ ਕਿਤੇ। ਸਾਡੇ ਗੁਰੂ ਨੇ ਸਾਰਾ ਭੇਤ ਦਸ ਦਿੱਤਾ, ਦਰਗਾਹ ਦੇ ਸੁੱਖ ਦਾ। ਐਸ ਤਰ੍ਹਾਂ ਫੁਰਮਾਨ ਹੈ -

***ਧਾਰਨਾ - ਦਰਗਹ ਮਿਲਦੈ ਥਾਉਂ***
***ਜੇ ਵਿਚ ਦੁਨੀਆਂ ਸੇਵ ਕਮਾਈਐ।***
***ਵਿਚਿ ਦੁਨੀਆ ਸੇਵ ਕਮਾਈਐ ॥***
***ਤਾ ਦਰਗਹ ਬੈਸਣੁ ਪਾਈਐ ॥***
***ਕਹੁ ਨਾਨਕ ਬਾਹ ਲੁਡਾਈਐ ॥ ਅੰਗ - ੨੬***

ਸੇਵਾ ਕਰਨ ਨਾਲ ਮਾਣ ਮਿਲਦਾ ਹੈ -

***ਗੁਰ ਕੀ ਸੇਵਾ ਪਾਏ ਮਾਨੁ ॥ ਅੰਗ - ੮੬੪***

ਸਾਰੇ ਮਨੋਰਥ ਪੂਰੇ ਹੁੰਦੇ ਨੇ, ਸੇਵਾ ਜੋ ਕਰਦਾ ਹੈ ਮਨ, ਚਿਤ ਲਾ ਕੇ। ਹਉਮੈ ਤੋਂ ਰਹਿਤ ਹੋ ਕੇ। ਸੋ ਕਹਿਣ ਲੱਗੇ, ਸਾਡੇ ਵਾਸਤੇ ਮੌਤ ਡਰਾਉਣੀ ਨਹੀਂ ਹੈ। ਅਸੀਂ ਮੌਤ ਨੂੰ ਪਿਆਰ ਕਰਦੇ ਹਾਂ, ਕਿਉਂਕਿ ਮੌਤ, ਮੌਤ ਹੈ ਨਹੀਂ, ਜਿਹੋ ਜਿਹੀ ਦੁਨੀਆਂ ਸਮਝਦੀ ਹੈ ਉਹ ਗੱਲ ਨਹੀਂ ਹੈ। ਕਮਾਈ ਕਰਕੇ ਆਪਣੇ ਘਰ ਨੂੰ ਜਾਣਾ ਹੋਵੇ, ਸਾਰੀ ਜ਼ਿੰਦਗੀ ਦੀ ਕਮਾਈ ਕੀਤੀ ਹੋਈ ਹੈ, ਮੁੜ ਕੇ ਆਪਣੇ ਘਰ ਨੂੰ ਵਾਪਸ ਜਾਣਾ ਹੋਵੇ, ਰੋਂਦਾ ਹੈ? ਉਹ ਤਾਂ ਖੁਸ਼ੀ ਨਾਲ ਜਾਂਦਾ ਹੈ। ਪਿਛਲੀ ਵਾਰੀ ਮੈਂ ਦੱਸਿਆ ਸੀ ਕਿ ਗੁਰਸਿੱਖ ਧਰਮਰਾਜ ਦੇ ਨਹੀਂ ਜਾਇਆ ਕਰਦਾ। ਜਿਹੜਾ ਨੇਕ ਸਿੱਖ ਹੈ। ਜਿਹਨੇ ਆਪਣੇ ਜੀਵਨ ਨੂੰ ਗੁਰੂ ਗ੍ਰੰਥ ਸਾਹਿਬ ਦੇ ਉਪਦੇਸ਼ਾਂ ਦੇ, ਸਿਧਾਂਤਾਂ ਦੇ ਮੁਤਾਬਿਕ ਢਾਲਿਆ ਹੋਇਆ ਹੈ, ਉਹ ਨਹੀਂ ਨਰਕ ਵਿੱਚ ਜਾਇਆ ਕਰਦਾ। ਨਰਕ ਵਿੱਚ ਜਾਂਦੇ ਨੇ -

***ਧਰਮ ਰਾਇ ਨੋ ਹੁਕਮੁ ਹੈ***
***ਬਹਿ ਸਚਾ ਧਰਮੁ ਬੀਚਾਰਿ ॥***
***ਦੂਜੈ ਭਾਇ ਦੁਸਟੁ ਆਤਮਾ ਓਹੁ ਤੇਰੀ ਸਰਕਾਰ ॥***
***ਅੰਗ - ੩੮***

ਜਿਹੜੇ ਪਿਆਰ ਤੋਂ ਹੀਣੇ ਨੇ, ਬਾਣੀ ਤੋਂ ਹੀਣੇ ਨੇ, ਨਾਮ ਤੋਂ ਹੀਣੇ ਨੇ, ਉਹ ਤੇਰੇ ਕੋਲ ਆਉਣਗੇ; ਜਿਹੜੇ ਬਾਣੀ ਪੜ੍ਹਨ ਵਾਲੇ, ਨਾਮ ਜਪਣ ਵਾਲੇ ਨੇ, ਉਹ ਮੇਰੀ ਦਰਗਾਹ ਵਿੱਚ ਆਉਣਗੇ।

***ਸਚ ਖੰਡਿ ਵਸੈ ਨਿਰੰਕਾਰੁ ॥***
***ਕਰਿ ਕਰਿ ਵੇਖੈ ਨਦਰਿ ਨਿਹਾਲ ॥ ਅੰਗ - ੮***

ਇੱਥੇ ਪਹੁੰਚਣਗੇ, ਗੁਰੂ ਨਾਨਕ ਦੀ ਦਰਗਾਹ ਹੈ। ਸੋ ਅਸੀਂ ਤਾਂ ਆਪਣੇ ਘਰ ਨੂੰ ਜਾਣਾ ਹੈ, ਸਾਨੂੰ ਮੌਤ ਡਰਾਉਣੀ ਨਹੀਂ ਲਗਦੀ। ਇਸ ਤਰ੍ਹਾਂ ਫੁਰਮਾਨ ਹੈ -

***ਧਾਰਨਾ - ਜਿਹੜੀ ਮੌਤ ਤੋਂ ਡਰੇ ਜਗ ਸਾਰਾ,***
***ਮੇਰੇ ਮਨ ਆਨੰਦ ਹੈ, ਪਿਆਰਿਓ।***
***ਕਬੀਰ ਜਿਸੁ ਮਰਨੇ ਤੇ ਜਗੁ ਡਰੈ***
***ਮੇਰੈ ਮਨਿ ਆਨੰਦੁ ॥***
***ਮਰਨੇ ਹੀ ਤੇ ਪਾਈਐ ਪੂਰਨੁ ਪਰਮਾਨੰਦੁ ॥***
***ਅੰਗ - ੧੩੬੫***

ਗੁਰਸਿੱਖੀ ਦੇ ਅੰਦਰ ਜੀਵਨ ਦਾ ਭੇਤ ਦੱਸਿਆ ਹੋਇਆ ਹੈ। ਗੁਰਸਿੱਖ ਜਿਹੜਾ ਹੈ ਇਹਦੀ ਸ਼ੇਰ ਦ੍ਰਿਸ਼ਟੀ ਹੋਇਆ ਕਰਦੀ ਹੈ। ਗੁਰੂ ਨਾਨਕ ਨੇ ਇੱਕ ਰਾਜੇ ਨੂੰ ਦੱਸਿਆ ਸੀ ਕਿ ਰਾਜਨ! ਸ਼ੇਰ ਦ੍ਰਿਸ਼ਟੀ ਰੱਖ, ਕੁੱਤਾ ਦ੍ਰਿਸ਼ਟੀ ਨਾ ਰੱਖ, ਕੁੱਤਾ ਜਿਹੜਾ ਹੈ ਉਹ object ਨੂੰ ਦੇਖਦਾ ਹੈ, ਕੁੱਤੇ ਦੀ ਦ੍ਰਿਸ਼ਟੀ ਸੀਮਤ ਹੋਇਆ ਕਰਦੀ ਹੈ। ਇੱਟ ਮਾਰੋ ਇੱਟ ਵਲ ਝਾਕੇਗਾ, ਮਾਰਨ ਵਾਲੇ ਨਹੀਂ ਝਾਕਦਾ। ਜਿਹੜਾ ਸ਼ੇਰ ਹੈ, ਮਨ੍ਹੇ 'ਤੇ ਬੈਠ ਕੇ ਉਥੋਂ ਤੀਰ ਚਲਾ ਦਿਓ, ਪੁਰਾਣੇ ਜ਼ਮਾਨਿਆਂ 'ਚ ਤੀਰ ਚਲਾਉਂਦੇ ਸੀ। ਰਾਈਫਲ ਚਲਾ ਦਿਓ। ਕੋਈ ਹੋਰ ਚੀਜ਼ ਚਲਾ ਦਿਓ, ਉਹਦੇ ਵਲ ਨਹੀਂ ਉਹ ਦੇਖਦਾ, ਉਹ ਸਿੱਧਾ ਆ ਕੇ ਮਨ੍ਹੇ ਤੇ ਆ ਕੇ ਹਮਲਾ ਕਰਦਾ ਹੈ, ਮਨ੍ਹੇ ਨੂੰ ਗੁਰਰਾਉਂਦਾ ਹੈ, ਛਾਲ ਮਾਰਦਾ ਹੈ ਦਰਖਤ ਦੇ ਉੱਤੇ। ਇਸੇ ਤਰ੍ਹਾਂ ਗੁਰਸਿੱਖ ਜਿਹੜਾ ਹੈ ਉਹ ਰਹਿੰਦਾ ਤਾਂ ਇਸ ਥਾਂ ਦੇ ਉੱਤੇ ਹੈ ਲੇਕਿਨ ਇਹਦੀ ਦ੍ਰਿਸ਼ਟੀ ਦਰਗਾਹ 'ਚ ਹੋਇਆ ਕਰਦੀ ਹੈ, ਗੁਰੂ ਦੇ ਚਰਨਾਂ 'ਚ। ਹਰ ਵਕਤ ਗੁਰੂ ਨੂੰ ਹਾਜ਼ਰ ਨਾਜ਼ਰ ਦੇਖਦਾ ਹੈ, ਕਦੇ ਵੀ ਸਿੱਖ ਗੁਰੂ ਤੋਂ ਬਗੈਰ ਨਹੀਂ ਹੁੰਦਾ।

***ਗੁਰੁ ਮੇਰੈ ਸੰਗਿ ਸਦਾ ਹੈ ਨਾਲੇ ॥***
***ਸਿਮਰਿ ਸਿਮਰਿ ਤਿਸੁ ਸਦਾ ਸਮ੍ਹਾਲੇ ॥***
***ਅੰਗ - ੩੯੪***

ਕਦੇ ਵੀ ਐਸਾ ਮੌਕਾ ਨਹੀਂ ਆਉਂਦਾ ਗੁਰਸਿੱਖ ਦੇ ਉਤੇ, ਜਦੋਂ ਉਹ ਗੁਰੂ ਨੂੰ ਭੁੱਲ ਜਾਵੇ ਕਦੇ। ਭੁੱਲਦਾ ਨਹੀਂ ਹੈ ਸਦਾ ਹੀ ਯਾਦ ਰਖਦਾ ਹੈ। ਸੋ ਜਦੋਂ ਸਾਰੀ ਜ਼ਿੰਦਗੀ ਗੁਰੂ ਨੂੰ ਪਿਆਰ ਕਰਿਆ ਹੈ ਤਾਂ ਫੇਰ ਜਦੋਂ ਚੜ੍ਹਾਈ ਕਰਾਂਗੇ ਉਸ ਵੇਲੇ ਗੁਰੂ ਕੋਲ ਹੀ ਜਾਣਾ ਹੈ ਕਿ ਧਰਮਰਾਜ ਕੋਲ ਜਾਣਾ ਹੈ।

*ਹਮ ਕਾਹੂ ਕੀ ਕਾਨਿ ਨ ਕਢਤੇ*
*ਅਪਨੇ ਗੁਰ ਪਰਸਾਦੇ ॥ ਅੰਗ - ੯੬੯*
*ਕਵਨੁ ਨਰਕੁ ਕਿਆ ਸੁਰਗੁ ਬਿਚਾਰਾ*
*ਸੰਤਨ ਦੋਊ ਰਾਦੇ ॥ ਅੰਗ - ੯੬੯*

ਦੋਵੇਂ ਰੱਦ ਕਰ ਦਿੱਤੇ। ਕਿਉਂਕਿ ਸੁਰਗ ਨਰਕ ਜਿਹੜਾ ਹੈ ਨਰਕ ਪਾਪੀਆਂ ਵਾਸਤੇ ਹੈ, ਸੁਰਗ ਜਿਹੜੇ ਵਾਸ਼ਨਾ ਰੱਖ ਕੇ ਪੁੰਨ ਦਾਨ ਕਰਦੇ ਨੇ, ਉਹਦਾ ਬਦਲਾ ਚਾਹੁੰਦੇ ਨੇ, ਨੇਕ ਕਰਮ ਕਰਨ ਤੋਂ ਬਾਅਦ ਬਦਲੇ ਚਾਹੁੰਦੇ ਨੇ।

*ਪੁੰਨ ਦਾਨੁ ਜੋ ਬੀਜਦੇ*
*ਸਭ ਧਰਮ ਰਾਇ ਕੈ ਜਾਈ ॥ ਅੰਗ - ੧੪੧੪*

ਉਥੇ ਜਾ ਕੇ ਇਨ੍ਹਾਂ ਦਾ ਇਨਸਾਫ ਹੁੰਦਾ ਹੈ। ਸਵਰਗ ਮਿਲ ਜਾਂਦੇ ਨੇ, ਸਵਰਗਾਂ ਤੋਂ ਬਾਅਦ ਜਦੋਂ ਪੂਰਾ ਹੋ ਜਾਂਦਾ ਹੈ। ਉਸ ਤੋਂ ਬਾਅਦ ਦੁਬਾਰਾ ਧਰਤੀ 'ਤੇ ਗਿਰਾ ਦਿੱਤੇ ਜਾਂਦੇ ਨੇ। ਗੁਰਸਿੱਖ ਨਹੀਂ ਆਉਂਦਾ, ਆਉਣਾ ਜਾਣਾ ਖਤਮ ਕਰ ਦਿੰਦਾ ਹੈ। ਗੁਰੂ ਦੇ ਪਿਆਰ ਵਿੱਚ ਲੀਨ ਹੋ ਕੇ, ਗੁਰੂ ਦੇ ਦੇਸ਼ ਵਿੱਚ ਜਾਂਦਾ ਹੈ। ਹੁਕਮ 'ਚ ਕਾਰ ਕਰਨ ਵਾਸਤੇ ਸੰਸਾਰ 'ਚ ਆਉਂਦਾ ਹੈ, ਵੈਸੇ ਨਹੀਂ ਆਉਂਦਾ ਕਦੇ ਵੀ। ਸੋ ਕਹਿਣ ਲੱਗੇ ਕਿ ਜੇ ਐਸੀ ਅਵਸਥਾ ਹੈ ਤਾਂ ਮੈਨੂੰ ਡਰ ਕਿਉਂ ਹੈ, ਮੈਂ ਤਾਂ ਆਪਣੇ ਘਰ ਨੂੰ ਜਾ ਰਿਹਾ ਹਾਂ, ਪਰ ਇੱਕ ਕਸਰ ਹੈ। ਉਹ ਜੇ ਤੂੰ ਕਰ ਦੇਵੇਂ ਪੂਰੀ ਤਾਂ ਮੈਂ ਤੇਰਾ ਬਹੁਤ ਰਿਣੀ ਰਹਾਂਗਾ। ਕਹਿਣ ਲੱਗਾ, ਦੱਸੋ? ਮੈਂ ਛੱਡ ਤਾਂ ਸਕਦਾ ਨਹੀਂ ਹਾਂ ਜਲਾਦ ਕਹਿਣ ਲੱਗਿਆ। ਕਹਿੰਦੇ ਮੈਂ ਤਾਂ ਜੇ ਚਾਹਾਂ ਨਾ ਤਾਂ ਤੇਰੇ ਆਰੇ ਦੀ ਧਾਰ ਕੁਛ ਨਹੀਂ ਚੱਲ ਸਕਦੀ। ਅਸੀਂ ਆਪਣੇ ਘਰ ਨੂੰ ਜਾ ਰਹੇ ਹਾਂ, ਬਹਾਨਾ ਬਣਾ ਰਿਹਾ ਹੈ ਤੈਨੂੰ, ਮੇਰਾ ਸਤਿਗੁਰੂ। ਤੂੰ ਮੇਰੇ ਨਾਲ ਜੇ ਕੋਈ ਹਮਦਰਦੀ ਰਖਦਾ ਹੈਂ ਤਾਂ ਫੱਟੇ ਘੁੰਮਾ ਕੇ ਮੇਰਾ ਮੁਖ ਜਿਹੜਾ ਹੈ ਉਹ ਗੁਰੂ ਤੇਗ ਬਹਾਦਰ ਸਾਹਿਬ ਵਲ ਕਰ ਦੇ, ਪਿੱਠ ਨਾ ਮੈਂ ਦੇ ਕੇ ਜਾਵਾਂ ਸੰਸਾਰ ਤੋਂ। ਉਨ੍ਹਾਂ ਦੇ ਸੋਹਣੇ ਚਿਹਰੇ ਨੂੰ ਅੰਦਰ ਵਸਾ ਕੇ ਮੈਂ ਜਾਵਾਂ। ਉਹਦੇ ਪਿਆਰ 'ਚ ਲੀਨ ਹੋਵਾਂ।

ਸੋ ਇਸ ਤਰ੍ਹਾਂ ਦੇ ਨਾਲ ਸਾਧਸੰਗਤ ਜੀ! ਮਹਾਰਾਜ ਫੁਰਮਾਨ ਕਰਦੇ ਨੇ ਕਿ ਪਿਆਰਿਆ! ਜੇ ਤੂੰ ਸਿੱਖੀ ਧਾਰਨ ਕਰਨੀ ਹੈ ਨਾ ਤਾਂ ਸੁਖਾਲਾ ਜਿਹਾ ਅਸੀਂ ਤੈਨੂੰ ਮੰਤਰ ਦਿੰਦੇ ਹਾਂ -

*ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ ॥ ਹੋਹੁ*
*ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ॥*
*ਅੰਗ - ੧੧੦੨*

ਆਹ ਦੁਨੀਆਂ ਵਲ ਨਾ ਚਿੱਤ ਲਾ, ਇਹ ਤਾਂ ਆਪੇ ਹੀ ਚਲਣੀ ਹੈ।

*ਕਾਹੇ ਰੇ ਮਨ ਚਿਤਵਹਿ*
*ਉਦਮੁ ਜਾ ਆਹਰਿ ਹਰਿ ਜੀਉ ਪਰਿਆ ॥*
*ਅੰਗ - ੧੦*

ਫੇਰ ਤਾਂ ਅਸੀਂ by pass ਕਰ ਗਏ ਜੇ ਇਸਨੂੰ ਕਰਦੇ ਹਾਂ। ਅਸੀਂ ਕੁਛ ਨਹੀਂ ਕਰਦੇ, ਕਰਾਇਆ ਜਾਂਦਾ ਹੈ ਜਿਹੜਾ ਕੁਛ ਕਰ ਰਹੇ ਨੇ ਉਹ, ਹੋ ਰਿਹਾ ਹੈ ਸਭ ਕੁਛ। ਸਾਡੇ ਬਲ ਦੇ ਵਿੱਚ ਹੈ, ਵਸ ਵਿੱਚ ਹੈ? ਮਹਾਰਾਜ ਕਹਿੰਦੇ ਜੇ ਇਹਦੇ ਵਸ ਦੇ ਵਿੱਚ ਹੋਵੇ ਤਾਂ ਇਹ ਤਾਂ ਰਾਜਾ ਬਣ ਕੇ ਬਹਿ ਜਾਵੇ। ਕਰਮਾਂ ਦੀ ਖੇਡ ਹੈ, ਜਿਸ ਤਰ੍ਹਾਂ ਦਾ ਜ਼ਿੰਦਗੀ ਦਾ ਨਾਟ ਹੈ, ਉਸੇ ਤਰ੍ਹਾਂ ਦਾ ਅਸੀਂ ਗੁਜ਼ਾਰਨਾ ਹੈ। ਇਹਦੇ ਵਿੱਚ ਅਸੀਂ, ਵਿੱਚ ਰਹਿੰਦੇ ਹੋਏ ਗੁਰੂ ਨਾਲ ਪਿਆਰ ਕਰਕੇ, ਨਿਗ੍ਹਾ ਦਰਗਾਹ 'ਤੇ ਰੱਖਣੀ ਹੈ ਤੇ ਆਹ ਜਿਹੜਾ ਸੰਸਾਰ ਹੈ, ਜਿਹੜਾ ਕਹਿਣਾ ਸ਼ੁਰੂ ਕਰ ਦਿੱਤਾ ਪੜ੍ਹਿਆਂ ਲਿਖਿਆਂ ਨੇ ਕਿ ਨਹੀਂ ਇਹਦਾ ਵੀ ਧਿਆਨ ਰੱਖੋ। ਇੱਥੇ ਅਸੀਂ ਰਾਜ ਕਰਨੇ ਨੇ, ਇੱਥੇ ਅਸੀਂ ਆਹ ਕਰਨਾ ਹੈ, ਵੋਹ ਕਰਨਾ ਹੈ ਪਰ ਕੁਛ ਨਹੀਂ ਹੁੰਦਾ। ਇਹ ਤਾਂ ਪ੍ਰਭੂ ਦੀ ਆਗਿਆ ਹੀ ਹੁੰਦੀ ਹੈ ਜਿਹਦੇ ਨਾਲ, ਗੱਦੀ ਦੇ ਉੱਤੇ ਬਖਸ਼ਿਸ਼ ਹੋਵੇ ਉਹ ਚੜ੍ਹ ਜਾਂਦਾ ਹੈ, ਜਿਹਦੇ ਨਾ ਹੋਵੇ ਉਹ ਲੱਖ ਯਤਨ ਕਰਨ 'ਤੇ ਵੀ ਨਹੀਂ ਚੜ੍ਹ ਸਕਦਾ। ਇਹ ਸਾਰੀਆਂ ਢੇਰੀਆਂ ਢਾਹ ਕੇ, ਗੁਰੂ ਦੇ ਉੱਤੇ ਭਰੋਸਾ ਰੱਖ ਕੇ ਜੀਵਨ ਬਤੀਤ ਕਰੇ, ਗੁਰੂ ਦੀ ਮਰਜ਼ੀ 'ਚ ਰਹੇ, ਜੇ ਉਹ ਕੋਈ ਦੁੱਖ ਦਿੰਦਾ ਹੈ ਤਾਂ ਵੀ ਕੋਈ ਭੇਤ ਹੈ ਉਹਦਾ, ਨਿਗ੍ਹਾ ਤੋਂ ਬਾਹਰ ਨਹੀਂ ਹੈ। ਸੁਖ ਦਿੰਦਾ ਹੈ, ਤਾਂ ਵੀ ਉਹ ਓਨਾਂ ਦਿੰਦਾ ਹੈ ਕਿ ਜਿਹਦੇ ਵਿੱਚ ਉਹ ਗੁਰੂ ਨਾਲ ਜੁੜਿਆ ਰਹੇ। ਸੋ ਇਸ ਕਰਕੇ ਜੋ ਮੈਂ ਬੇਨਤੀ ਕਰੀ ਹੈ -

*ਮੁਰਦਾ ਹੋਇ ਮੁਰੀਦ ਨ ਗਲੀ ਹੋਵਣਾ।*

ਸਿੱਖੀ ਧਾਰਨ ਕਰਨੀ ਹੈ, ਤਰੱਕੀ ਕਰਨੀ ਹੈ ਤਾਂ ਪੂਰਨ ਤੌਰ ਦੇ ਉੱਤੇ surrender (ਤਿਆਗ) ਕਰਨਾ ਪੈਣਾ ਹੈ। ਪੂਰਨ ਤੌਰ ਦੇ ਉੱਤੇ ਸ਼ਰਨ ਵਿੱਚ ਆਉਣਾ ਪੈਣਾ ਹੈ। ਜਿਹੜਾ ਸ਼ਰਨ ਆ ਗਿਆ ਮਹਾਰਾਜ ਕਹਿੰਦੇ -

*ਜੋ ਸਰਣਿ ਆਵੈ ਤਿਸੁ ਕੰਠਿ ਲਾਵੈ*
*ਇਹੁ ਬਿਰਦੁ ਸੁਆਮੀ ਸੰਦਾ ॥ ਅੰਗ - ੫੪੪*

ਸਾਨੂੰ ਕਿਉਂ ਨਹੀਂ ਲਾਉਂਦਾ, ਕਿਉਂਕਿ ਅਸੀਂ ਆਪਣੀ ਮੈਂ ਵਿੱਚ ਰਖਦੇ ਹਾਂ ਕਿ ਇਹ ਮੈਂ ਕਰਿਆ ਹੈ, ਮੈਂ ਇਸ ਤਰ੍ਹਾਂ ਕਰ ਰਿਹਾ ਹਾਂ, ਇਸ ਕਰਕੇ ਸਾਡਾ ਗੁਰੂ ਨਾਲ ਜੋੜ ਨਹੀਂ ਜੁੜਦਾ, ਭੇਖ ਧਾਰਿਆਂ 'ਤੇ ਗੁਰੂ ਨਹੀਂ ਭਿੱਜਿਆ ਕਰਦਾ। ਗੁਰੂ ਭਿੱਜਦਾ ਹੈ ਅੰਦਰੋਂ ਸਚਾਈ ਦੇਖ ਕੇ, ਫੇਰ ਸਾਰੀਆਂ ਦਾਤਾਂ ਦੇ ਦਿੰਦਾ ਹੈ। ਨਾਮ ਦੀ ਦਾਤ ਦੇ ਦਿੰਦਾ, ਸੋ ਫੇਰ ਆਹ ਜਗ ਦੇ ਉੱਤੋਂ ਜਿੱਤ ਕੇ ਜਾਂਦਾ ਹੈ, ਬਾਜ਼ੀ ਹਾਰ ਕੇ ਨਹੀਂ ਜਾਂਦਾ। ਹੁਣ ਸਮਾਂ ਇਜਾਜ਼ਤ ਨਹੀਂ ਦਿੰਦਾ, ਇੱਥੇ ਹੀ ਸਮਾਪਤੀ ਹੈ।

ਅਨੰਦ ਸਾਹਿਬ

ਗੁਰ ਸਤੋਤਰ

ਅਰਦਾਸ



# ਸ੍ਰੀ ਗੁਰੂ ਨਾਨਕ ਦੇਵ ਜੀ ਮਾਤਾ ਪਿਤਾ ਨੂੰ ਉਪਦੇਸ਼

*ਸੰਤ ਵਰਿਆਮ ਸਿੰਘ ਜੀ*
*ਬਾਨੀ ਵਿ. ਗੁ. ਰੂ, ਮਿਸ਼ਨ।*

*(ਲੜੀ ਜੋੜਨ ਲਈ ਦੇਖੋ, ਮਈ ਅੰਕ, ਪੰਨਾ - 21 )*

ਸੋ ਗੁਰੂ ਨਾਨਕ ਪਾਤਸ਼ਾਹ ਕਹਿਣ ਲੱਗੇ, ਪਿਤਾ ਜੀ! ਇੱਥੇ ਨਾ ਕੋਈ ਦੂਜਾ ਹੋਇਆ ਹੈ ਨਾ ਕੋਈ ਹੋਣਾ ਹੈ।

*ਨਿਰੰਕਾਰੁ ਆਕਾਰੁ ਹੋਇ*
*ਏਕੰਕਾਰੁ ਅਪਾਰੁ ਸਦਾਇਆ।।*
*ਭਾਈ ਗੁਰਦਾਸ ਜੀ, ਵਾਰ ੨੬/੨*

ਨਿਰੰਕਾਰ ਨੇ ਜਦੋਂ ਆਕਾਰ ਕਰਿਆ, ਏਕੰਕਾਰ ਹੋ ਕੇ ਆਕਾਰ ਬਣਾ ਲਏ। ਏਕੰਕਾਰ ਤੋਂ ਸ਼ਬਦ ਧੁਨ ਹੋਈ। ਓਅੰਕਾਰ ਨੇ ਸਾਰੇ ਆਕਾਰ ਜਿੰਨੇ ਤੁਹਾਨੂੰ ਨਜ਼ਰ ਆਉਂਦੇ ਨੇ, ਖਰਬਾਂ ਹੀ ਖਰਬਾਂ ਖੰਡ ਬ੍ਰਹਿਮੰਡ ਇਹ ਸਾਰੇ ਉਪਾ ਦਿੱਤੇ ਤੇ ਇਹਦਾ ਕੋਈ ਆਦਿ ਨਹੀਂ, ਕੋਈ ਅੰਤ ਨਹੀਂ ਹੈ। ਉਹ ਆਪੇ ਹੀ ਆਪਣੇ ਆਪ ਖੇਲ੍ਹ ਰਿਹਾ ਹੈ।

*ਨਿਰਗੁਨੁ ਆਪਿ ਸਰਗੁਨੁ ਭੀ ਓਹੀ ॥*
*ਕਲਾ ਧਾਰਿ ਜਿਨਿ ਸਗਲੀ ਮੋਹੀ ॥*
*ਅਪਨੇ ਚਰਿਤ ਪ੍ਰਭਿ ਆਪਿ ਬਨਾਏ ॥*
*ਅਪੁਨੀ ਕੀਮਤਿ ਆਪੇ ਪਾਏ ॥*
*ਹਰਿ ਬਿਨੁ ਦੂਜਾ ਨਾਹੀ ਕੋਇ ॥*
*ਸਰਬ ਨਿਰੰਤਰਿ ਏਕੋ ਸੋਇ ॥*
*ਓਤਿ ਪੋਤਿ ਰਵਿਆ ਰੂਪ ਰੰਗ ॥*
*ਭਏ ਪ੍ਰਗਾਸ ਸਾਧ ਕੈ ਸੰਗ ॥*
*ਰਚਿ ਰਚਨਾ ਅਪਨੀ ਕਲ ਧਾਰੀ ॥*
*ਅਨਿਕ ਬਾਰ ਨਾਨਕ ਬਲਿਹਾਰੀ ॥ ਅੰਗ - ੨੮੮*

ਜਿੰਨਾ ਕੁਛ ਤੁਹਾਨੂੰ ਦਿਸ ਰਿਹਾ ਹੈ, ਇਹ ਸਾਰਾ ਪ੍ਰਮੇਸ਼ਰ ਨੇ ਇੱਕ ਓਤ ਪੋਤ ਰਚਨਾ ਰਚੀ ਹੋਈ ਹੈ।

*ਆਪਿ ਸਤਿ ਕੀਆ ਸਭੁ ਸਤਿ ॥*
*ਤਿਸੁ ਪ੍ਰਭ ਤੇ ਸਗਲੀ ਉਤਪਤਿ ॥ ਅੰਗ - ੨੯੪*

ਜਿੰਨਾ ਤੁਹਾਨੂੰ ਨਜ਼ਰ ਆਉਂਦਾ ਹੈ ਇਹ ਵੀ ਵਾਹਿਗੁਰੂ ਦਾ ਹੀ ਸਰੂਪ ਹੈ, ਇਹ ਦੁਨੀਆਂ ਨਹੀਂ ਹੈ, ਇਹ ਸੰਸਾਰ ਨਹੀਂ ਹੈ, ਭਰਮ ਕਰਕੇ ਪ੍ਰਤੀਤ ਦੇ ਰਿਹਾ ਹੈ ਸੰਸਾਰ। ਜਿਨ੍ਹਾਂ ਦੇ ਨੇਤਰ ਖੁਲ੍ਹੇ ਨੇ ਉਨ੍ਹਾਂ ਨੂੰ ਕੀ ਦਿਸਦਾ ਹੈ -

*ਏ ਨੇਤ੍ਰਹੁ ਮੇਰਿਹੋ ਹਰਿ ਤੁਮ ਮਹਿ ਜੋਤਿ ਧਰੀ*
*ਹਰਿ ਬਿਨੁ ਅਵਰੁ ਨ ਦੇਖਹੁ ਕੋਈ ॥*
*ਹਰਿ ਬਿਨੁ ਅਵਰੁ ਨ ਦੇਖਹੁ ਕੋਈ*
*ਨਦਰੀ ਹਰਿ ਨਿਹਾਲਿਆ ॥*
*ਏਹੁ ਵਿਸੁ ਸੰਸਾਰੁ ਤੁਮ ਦੇਖਦੇ*
*ਏਹੁ ਹਰਿ ਕਾ ਰੂਪੁ ਹੈ ਹਰਿ ਰੂਪੁ ਨਦਰੀ*
*ਆਇਆ॥*
*ਅੰਗ - ੯੨੨*

ਬੇਅੰਤ ਰੂਪ ਨੇ ਉਹਦੇ। ਆਪੇ ਹੀ ਰੂਪ ਧਾਰੇ ਹੋਏ ਨੇ। ਇਸ ਤਰ੍ਹਾਂ ਫੁਰਮਾਨ ਕਰਦੇ ਨੇ -

*ਧਾਰਨਾ - ਬਹੁਤੇ ਤੇਰੇ ਰੂਪ ਨੇ,*
*ਬਹੁਤੇ ਤੇਰੇ ਭੇਖ ਮਾਲਕਾ।*
*ਕਤਹੂੰ ਸੁਚੇਤ ਹੁਇਕੈ ਚੇਤਨਾ ਕੋ ਚਾਰ ਕੀਓ*
*ਕਤਹੂੰ ਅਚਿੰਤ ਹੁਇਕੈ ਸੋਵਤ ਅਚੇਤ ਹੋ।*
*ਕਤਹੂੰ ਭਿਖਾਰੀ ਹੁਇਕੈ ਮਾਂਗਤ ਫਿਰਤ ਭੀਖ*
*ਕਹੂੰ ਮਹਾਂ ਦਾਨ ਹੁਇਕੈ ਮਾਂਗਿਓ ਧਨ ਦੇਤ ਹੋ॥*
*ਕਹੂੰ ਮਹਾਰਾਜਨ ਕੋ ਦੀਜਤ ਅਨੰਤ ਦਾਨ*
*ਕਹੂੰ ਮਹਾਰਾਜਨ ਤੇ ਛੀਨ ਛਿਤ ਲੇਤ ਹੋ॥*
*ਕਹੂੰ ਬੇਦ ਰੀਤ ਕਹੂੰ ਤਾ ਸਿਉ ਬਿਪ੍ਰੀਤ*
*ਕਹੂੰ ਤ੍ਰਿਗੁਨ ਅਤੀਤ ਕਹੂੰ ਸੁਰਗੁਨ ਸਮੇਤ ਹੋ॥*
*ਅਕਾਲ ਉਸਤਤਿ*
*ਜੈਸੇ ਏਕ ਆਗ ਤੇ ਕਨੂਕਾ ਕੋਟ ਆਗ ਉਠੇ*
*ਨਿਆਰੇ ਨਿਆਰੇ ਹੋਇ ਕੈ ਫੇਰਿ ਆਗ ਮੈ ਮਿਲਾਹਿੰਗੇ॥*
*ਜੈਸੇ ਏਕ ਧੂਰ ਤੇ ਅਨੇਕ ਧੂਰ ਪੂਰਤ ਹੈਂ*
*ਧੂਰਿ ਕੇ ਕਨੂਕਾ ਫੇਰ ਧੂਰਿ ਹੀ ਸਮਾਹਿੰਗੇ॥*
*ਜੈਸੇ ਏਕ ਨਦ ਤੇ ਤਰੰਗ ਕੋਟ ਉਪਜਤ ਹੈ*
*ਪਾਨ ਕੇ ਤਰੰਗ ਸਬੈ ਪਾਨ ਹੀ ਕਹਾਹਿੰਗੇ॥*
*ਤੈਸੇ ਬਿਸ੍ਵ ਰੂਪ ਤੇ ਅਭੂਤ ਭੂਤ ਪ੍ਰਗਟ ਹੋਇ*
*ਤਾਹੀ ਤੇ ਉਪਜ ਸਬੈ ਤਾਹੀ ਮੈ ਸਮਾਹਿੰਗੇ॥*
*ਅਕਾਲ ਉਸਤਤਿ*

ਕਹਿਣ ਲੱਗੇ, ਪਿਤਾ ਜੀ! ਇੱਕ 'ਚੋਂ ਹੀ ਸਾਰੇ ਪੈਦਾ ਹੁੰਦੇ ਨੇ, ਇੱਕ ਨੇ ਹੀ ਅਨੇਕਾਂ ਰੂਪ ਧਾਰੇ ਨੇ। ਇੱਕ ਦੇ ਵਿੱਚੋਂ ਹੀ ਨਿਕਲ ਕੇ ਆਪ ਹੀ ਕੌਤਕ ਕਰਦਾ ਹੈ।

*ਨਾਨਾ ਰੂਪ ਨਾਨਾ ਜਾ ਕੇ ਰੰਗ ॥*
*ਨਾਨਾ ਭੇਖ ਕਰਹਿ ਇਕ ਰੰਗ ॥*
*ਨਾਨਾ ਬਿਧਿ ਕੀਨੋ ਬਿਸਥਾਰੁ ॥*
*ਪ੍ਰਭੁ ਅਬਿਨਾਸੀ ਏਕੰਕਾਰੁ ॥*
*ਨਾਨਾ ਚਲਿਤ ਕਰੇ ਖਿਨ ਮਾਹਿ ॥*
*ਪੂਰਿ ਰਹਿਓ ਪੂਰਨੁ ਸਭ ਠਾਇ ॥*
*ਨਾਨਾ ਬਿਧਿ ਕਰਿ ਬਨਤ ਬਨਾਈ ॥*
*ਅਪਨੀ ਕੀਮਤਿ ਆਪੇ ਪਾਈ ॥*
*ਸਭ ਘਟ ਤਿਸ ਕੇ ਸਭ ਤਿਸ ਕੇ ਠਾਉ ॥*
*ਜਪਿ ਜਪਿ ਜੀਵੈ ਨਾਨਕ ਹਰਿ ਨਾਉ ॥*
*ਅੰਗ - ੨੮੪*

(ਬਾਕੀ ਪੰਨਾ 37 'ਤੇ)

# ਆਤਮ ਮਾਰਗ



ਸੰਤ ਮਹਾਰਾਜ ਸੰਤ ਬਾਬਾ ਵਰਿਆਮ ਸਿੰਘ ਜੀ ਮਹਾਰਾਜ ਰਤਵਾੜਾ ਸਾਹਿਬ ਆਤਮ ਅਨੰਦ ਵਿੱਚ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਰਬ ਸਾਂਝੀਵਾਲਤਾ ਦੇ ਉਪਦੇਸ਼ ਨੂੰ ਸੰਸਾਰ ਦੇ ਕੋਨੇ-ਕੋਨੇ, ਹਨ੍ਹੇਰੀਆਂ, ਨੁਕਰਾਂ, ਬੰਦ ਦਰਵਾਜ਼ਿਆਂ ਮੰਦਰ, ਮਸਜਿਦ ਤੇ ਗਿਰਜਾ ਘਰ ਜਾਣ ਵਾਲਿਆਂ ਤੀਕਰ ਪਹੁੰਚਾਉਣ ਲਈ, ਵਿਸ਼ਵ ਗੁਰਮਤਿ ਰੂਹਾਨੀ ਮਿਸ਼ਨ ਅਤੇ ਆਤਮ ਮਾਰਗ ਸਪਿਰਚੂਆਲ ਸਾਇੰਟੀਫਿਕ ਐਜੂਕੇਸ਼ਨਲ ਚੈਰੀਟੇਬਲ ਟਰਸਟ ਦੇ ਬਾਨੀ ਧੰਨ ਧੰਨ ਸੰਤ ਮਹਾਰਾਜ ਰਤਵਾੜਾ ਸਾਹਿਬ ਵਾਲਿਆਂ ਦੀ ਬਹੁਪੱਖੀ ਸਖਸ਼ੀਅਤ ਮਾਲਿਕ ਸਨ। ਆਪ ਜੀ ਦੇ ਜੀਵਨ ਦਾ ਕੋਈ ਵੀ ਪੱਖ ਪੇਸ਼ ਕਰਨਾਂ ਅਲ-ਪਗ ਜੀਵ ਦੇ ਵੱਸ ਦੀ ਗੱਲ ਨਹੀਂ ਹੈ। ਆਪ ਜੀ ਦੇ ਜੀਵਨ ਦਾ ਕੋਈ ਵੀ ਪੱਖ ਲੈ ਲਵੋ ਉਸ ਤੇ ਆਪ ਪੂਰੇ ਉੱਤਰੇ ਹਨ। ਪੂਰੀ ਤਨ ਦੇਹੀ ਨਾਲ ਆਪ ਨੇ ਉਸ ਨੂੰ ਨਿਭਾਇਆ ਹੈ।



'ਅਭੁੱਲ ਯਾਦ' ਗੁ. ਈਸ਼ਰ ਪ੍ਰਕਾਸ਼ ਰਤਵਾੜਾ ਸਾਹਿਬ ਦੀ ਪਵਿੱਤਰ ਈਮਾਰਤ ਬਣਨ ਤੋਂ ਪਹਿਲਾਂ ਸੰਤ ਮਹਾਰਾਜ ਰਤਵਾੜਾ ਸਾਹਿਬ ਵਾਲੇ ਪੰਜ ਮਹਾਂਪੁਰਸ਼ਾਂ ਤੋਂ ਟੱਕ ਲਗਵਾ ਕੇ ਸ਼ੁਰੂਆਤ ਕਰਦੇ ਹੋਏ। ਬਾਬਾ

ਜਿਹੜੇ ਬੰਦੇ ਉਨ੍ਹਾਂ ਦੇ ਦਰਸਾਏ ਰਸਤੇ ਚਲਦੇ ਹਨ ਉਨ੍ਹਾਂ ਨੂੰ ਪਤਾ ਹੈ ਕਿ ਜਿਵੇਂ ਜਿਵੇਂ ਸਮਾਂ ਲੰਘਦਾ ਹੈ ਨਵੇਂ ਨਵੇਂ ਤਜਰਬੇ ਨਵੇਂ ਤੋਂ ਨਵੇਂ ਅਨੁਭਵ ਨਿਖਰ ਕੇ ਸਾਹਮਣੇ ਆਈ ਹੀ ਜਾਂਦੇ ਹਨ। ਜੀਵਨ ਜਿਉਣ ਦੀ ਕਲਾ, ਜੀਵਨ ਜਿਉਣ ਦੇ ਨਵੇਂ ਨਵੇਂ ਢੰਗ, ਆਉਂਦੀਆਂ ਦਰਪੇਸ਼ ਮੁਸ਼ਕਲਾਂ ਦਾ ਕਿਵੇਂ ਸਾਹਮਣਾ ਕਰਨਾ ਹੈ ਕਿਵੇਂ ਮਹਾਂਪੁਰਖਾਂ ਨੇ ਗ੍ਰਹਿਸਤ ਵਿੱਚ ਰਹਿੰਦਿਆਂ ਹੋਇਆਂ ਸਾਰੀਆਂ ਔਕੜਾਂ ਸਹਿੰਦੇ ਹੋਏ। ਹਾਣ, ਲਾਭ ਘਾਟੇ ਵਾਧੇ ਸਹਿੰਦੇ ਹੋਏ ਸੇਵਾ ਅਤੇ ਸਿਮਰਨ ਰਸਤਾ ਨਹੀਂ ਤਿਆਗਿਆ।

ਜਿਹਨਾਂ ਪ੍ਰੇਮੀਆਂ ਨੇ ਆਤਮ ਮਾਰਗ ਮੈਗਜ਼ੀਨ ਨੂੰ ਆਪਣੀ ਜਿੰਦਗੀ ਦਾ ਅਧਾਰ ਬਣਾ ਲਿਆ ਹੈ। ਉਨ੍ਹਾਂ ਵਾਸਤੇ ਇਨ੍ਹਾਂ ਮੁਸ਼ਕਲਾਂ ਦਾ ਸਾਹਮਣਾ ਕਰਨਾਂ ਕੋਈ ਔਖੀ ਗੱਲ ਨਹੀਂ ਹੈ। ਜਿਹੜੇ ਲਗਾਤਾਰ ਇਸ ਮੈਗਜ਼ੀਨ ਨੂੰ ਪਿਛਲੇ 14 ਸਾਲ ਤੋਂ ਪੜ੍ਹਦੇ ਆ ਰਹੇ ਹਨ। ਉਹ ਬਹੁਤ ਉਚ ਕੋਟੀ ਦੇ ਜਗਿਆਸੂ ਬਣ ਚੁੱਕੇ ਹਨ।

ਮਹਾਂਪੁਰਖਾਂ ਨੇ ਆਪਣਾ ਨਿਜੀ ਅਨੁਭਵ, ਆਪਣੀ ਨਿੱਜੀ ਕਮਾਈ, ਲਗਾਤਾਰ ਨਾਮ ਅਭਿਆਸ ਵਿੱਚ ਰਹਿ ਕੇ, ਸੰਤ ਮਹਾਰਾਜ ਧੰਨ ਧੰਨ ਸੰਤ ਈਸ਼ਰ ਸਿੰਘ ਜੀ ਮਹਾਰਾਜ ਰਾੜਾ ਸਾਹਿਬ ਵਾਲਿਆਂ ਦੇ ਬਚਨਾਂ ਤੇ ਪਹਿਰਾਂ ਦੇ ਕੇ, ਲਗਾਤਾਰ ਉਨ੍ਹਾਂ ਦੀ ਸੰਗਤ ਦਾ ਭਰਭੂਰ ਅਨੰਦ ਮਾਣਦਿਆਂ, ਉਨ੍ਹਾਂ ਦੀ ਸੇਵਾ ਵਿੱਚ ਰਹਿ ਕੇ, ਖੇਤੀ ਕਰਦਿਆਂ, ਸਰਕਾਰੀ

ਸਰਵਿਸ ਕਰਦਿਆਂ, ਜੋ ਨਾਮ ਦੀ ਕਮਾਈ ਕੀਤੀ ਉਸ ਦੇ ਅਨੁਭਵ ਆਤਮ ਮਾਰਗ ਮੈਗਜ਼ੀਨ ਵਿੱਚ ਲਗਾਤਾਰ ਪਿਛਲੇ 14 ਸਾਲ ਤੋਂ ਛਪਦੇ ਤੁਰੇ ਆ ਰਹੇ ਹਨ।



ਮਹਾਂਪੁਰਖਾਂ ਦੀਆਂ ਪਵਿੱਤਰ ਯਾਦਾਂ ਸੰਭਾਲਣ ਵਾਸਤੇ ਬਣਨ ਜਾ ਰਹੇ ਮਿਊਜ਼ੀਅਮ ਦੀ ਕਾਰਸੇਵਾ ਦਾ ਦ੍ਰਿਸ਼।

ਜਗਿਆਸੂ ਇਸ ਤੋਂ ਪੂਰਾ ਪੂਰਾ ਲਾਭ ਉਠਾ ਰਹੇ ਹਨ। ਆਤਮ ਮਾਰਗ ਮੈਗਜ਼ੀਨ ਪੜ੍ਹਨ ਵਾਲਿਆਂ ਦਾ ਇਕ ਬਹੁਤ ਵੱਡਾ ਪਰਿਵਾਰ ਬਣ ਚੁਕਿਆ ਹੈ। ਸਾਡੇ ਕੋਲ ਚਿਠੀਆਂ ਰਾਹੀਂ, ਈਮੇਲ ਰਾਹੀਂ, ਟੈਲੀਫੋਨਾਂ ਰਾਹੀਂ, ਫੈਕਸਾਂ ਰਾਹੀਂ ਲਗਾਤਾਰ ਉਨ੍ਹਾਂ ਪ੍ਰੇਮੀਆਂ ਦੇ ਵਿਚਾਰ ਪੜ੍ਹਨ ਨੂੰ ਮਿਲਦੇ ਰਹਿੰਦੇ ਹਨ ਕਿ ਇਹ ਮੈਗਜ਼ੀਨ ਸਾਡੀ ਜਿੰਦਗੀ ਦਾ ਅੰਗ ਹੀ ਬਣ ਚੁਕਿਆ ਹੈ ''ਅਸੀਂ ਇਸ ਦੀ ਉਡੀਕ ਕਰ ਰਹੇ ਹੁੰਦੇ ਹਾਂ ਜੇ ਸਾਨੂੰ ਕਿਸੇ ਮਹੀਨੇ ਨਾਂ ਮਿਲੇ ਸਾਡੀ ਜਿੰਦਗੀ ਜਿਵੇਂ ਮੱਛੀ ਪਾਣੀ ਤੋਂ ਬਗੈਰ ਤੜਫਦੀ ਹੈ ਸਾਡਾ ਹਾਲ ਵੀ ਉਹ ਹੀ ਹੋ ਜਾਂਦਾ ਹੈ ਸਾਨੂੰ ਜਿੰਨੀ ਜਲਦੀ ਹੋ ਸਕੇ ਮੈਗਜ਼ੀਨ ਭੇਜੋ'' ਆਤਮ ਮਾਰਗ ਅਦਾਰੇ ਵੱਲੋਂ ਮੈਗਜੀਨ ਫੇਰ ਪੋਸਟ ਕਰ ਦਿਤਾ ਜਾਂਦਾ ਹੈ।



ਮਿਊਜ਼ੀਅਮ ਦੀ ਕਾਰ ਸੇਵਾ ਦਾ ਦ੍ਰਿਸ਼

ਰਤਵਾੜਾ ਸਾਹਿਬ ਦੇ ਬਾਨੀ ਮਹਾਂਪੁਰਖਾਂ ਨੇ ਸਿੱਖ ਜਗਤ ਵਿੱਚ, ਗੁਰੂ ਨਾਨਕ ਨਾਮ ਲੇਵਾ ਸੰਗਤਾਂ ਵਾਸਤੇ ਇਹ ਇਕ ਬਹੁਤ ਵੱਡੀ ਵਿਲੱਖਣ ਦੇਣ ਦਿਤੀ ਆਤਮ ਮਾਰਗ ਮੈਗਜ਼ੀਨ ਦੇ ਲਈ ਆਪ ਨੇ ਹਜਾਰਾਂ ਆਡੀਓ ਵੀਡੀਓ ਕੈਸਟਾਂ ਰਿਕਾਰਡ ਕਰਵਾ ਕੇ ਸੰਸਥਾ ਵਿੱਚ ਰਖਵਾ ਦਿਤੀਆਂ ਤਾਂ ਜੋ ਆਉਣ ਵਾਲੇ ਸਮੇਂ ਅੰਦਰ ਆਤਮ ਮਾਰਗ ਮੈਗਜ਼ੀਨ ਵਿੱਚ ਮੈਟਰ ਦੀ ਕੋਈ ਘਾਟ ਨਾ ਮਹਿਸੂਸ ਹੋ ਸਕੇ। ਆਉਣ ਵਾਲੇ 100 ਸਾਲਾਂ ਤੱਕ ਇਸ ਮੈਗਜ਼ੀਨ ਵਿੱਚ ਜੋ ਵੀ ਮੈਟਰ ਛਪੇਗਾ ਉਹ ਨਵਾਂ ਹੀ ਹੋਵੇਗਾ।

ਜਦੋਂ ਅਸੀਂ ਉਨ੍ਹਾਂ ਦਾ ਕੋਈ ਲੇਖ ਪੜ੍ਹਦੇ ਹਾਂ ਉਸ ਵਿੱਚ ਨਵੇਂ ਨਵੇਂ ਅਨੁਭਵ ਸਾਨੂੰ ਪ੍ਰਾਪਤ ਹੁੰਦੇ ਰਹਿੰਦੇ ਹਨ। ਇਸ ਕਰਕੇ ਸਾਡਾ ਵੀ ਕੋਈ ਉਨ੍ਹਾਂ ਪ੍ਰਤੀ ਫਰਜ ਬਣਦਾ ਹੈ ਕਿ ਇਸ ਨਿਰੋਲ ਧੰਨ ਧੰਨ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਿਧਾਂਤਾ ਤੇ ਅਧਾਰਿਤ ਮੈਸੇਜ (ਸੁਨੇਹੇ) ਨੂੰ ਅਸੀਂ ਘਰ ਘਰ ਪਹੁੰਚਾਈਏ। ਤਾਂ ਜੋ ਮਹਾਂਪੁਰਖਾਂ ਦੇ ਇਸ ਪਵਿੱਤਰ ਸੰਦੇਸ਼ ਨੂੰ ਪੜ੍ਹ ਕੇ ਇਸ ਜਲਦੇ ਬਲਦੇ ਸੰਸਾਰ ਵਿੱਚ ਸ਼ਾਂਤੀ ਵਰਤ ਸਕੇ।

ਸੰਸਾਰ ਵਿਚ ਪਦਾਰਥਾਂ ਦੀ ਖਿਚ ਇਤਨੀ ਪ੍ਰਭਾਵਸ਼ਾਲੀ ਲਹਿਰ ਬਣ ਚੁਕੀ ਹੈ ਕਿ ਇਕ ਸਧਾਰਨ

ਮਨੁੱਖ ਇਸ ਦੇ ਵਹਿਣ ਵਿੱਚ ਜਲਦੀ ਹੀ ਵਹਿ ਜਾਂਦਾ ਹੈ। ਸਬਰ ਦੀ ਘਾਟ ਹੋਣ ਕਰਕੇ ਲੋਭੀ ਮਨੁੱਖ, ਜਿਸਦੀ ਬਿਰਤੀ ਗੁਰਬਾਣੀ ਨੇ ਹਲਕਾਏ ਕੁੱਤੇ ਵਰਗੀ ਬਿਆਨ ਕੀਤੀ ਹੈ, ਥਾਂ ਥਾਂ ਭਟਕਦਾ ਫਿਰਦਾ ਹੈ। ਇਸ ਭਟਕਣ ਦਾ ਕਿਤੇ ਵੀ ਅੰਤ ਨਹੀਂ ਹੁੰਦਾ। ਤ੍ਰਿਸ਼ਨਾ ਇਤਨਾ ਪ੍ਰਬਲ ਰੂਪ ਧਾਰਨ ਕਰ ਚੁਕੀ ਹੈ ਕਿ ਮਨੁੱਖ ਦੀ ਜ਼ਿਦਗੀ ਦਾ ਸਹੀ ਮਨੋਰਥ ਗੁਆਚ ਗਿਆ ਹੈ।



**ਮਿਊਜ਼ੀਅਮ ਕਾਰ ਦੀ ਸੇਵਾ ਦਾ ਦ੍ਰਿਸ਼।**

ਮਹਾਂਪੁਰਖਾਂ ਨੇ 'ਆਤਮ ਮਾਰਗ' ਦੁਆਰਾ ਸੰਤਾਂ ਮਹਾਂਪੁਰਸ਼ਾਂ ਦੇ ਅਨੁਭਵੀਂ ਬਚਨਾਂ ਦੁਆਰਾ ਸਿੱਖ ਧਰਮ ਦੀਆਂ ਇਹ ਬੁਨਿਆਦੀ ਕਦਰਾਂ ਕੀਮਤਾਂ ਨੂੰ ਮੁੜ ਉਜਾਗਰ ਕਰਨ ਤੇ ਸਿੱਖ ਸੰਗਤਾਂ ਨੂੰ ਦ੍ਰਿੜ੍ਹ ਕਰਾਉਣ ਦਾ ਯਤਨ ਕੀਤਾ ਹੈ।

ਆਪਸ ਵਿੱਚ ਲੜਨ ਦੀ ਬਜਾਏ 'ਆਤਮ ਮਾਰਗ' ਆਪਣੇ ਅੰਦਰਲੀ ਬੁਰਾਈ ਨਾਲ ਲੜਨਾ ਸਿਖਾਂਉਂਦਾ ਹੈ। ਸੰਸਾਰ ਦੇ ਸਾਰੇ ਮਨੁੱਖਾਂ ਦੀ ਪ੍ਰਕਿਰਤੀ ਇਕੋ ਹੈ ਪ੍ਰੰਤੂ ਪਰਵਿਰਤੀ ਵੱਖੋ ਵੱਖਰੀ ਹੋਣ ਕਰਕੇ ਭਾਂਡੇ ਵੱਖੋ ਵੱਖਰੇ ਹਨ, ਮਿਟੀ ਇਕੋ ਹੈ। ਇਸਨੂੰ ਘੜਨ ਵਾਲਾ ਵੀ ਇਕੋ ਹੈ।



**ਮਿਊਜ਼ੀਅਮ ਕਾਰ ਦੀ ਸੇਵਾ ਦਾ ਦ੍ਰਿਸ਼।**

ਸੰਤਾਂ ਮਹਾਂਪੁਰਸ਼ਾਂ ਦੀ ਸੰਗਤ, ਚੰਦਨ ਦੀ ਵਾਸ਼ਨਾ ਵਾਂਗ ਆਪਣੇ ਆਲੇ ਦੁਆਲੇ ਨੂੰ ਸੁਗੰਧਿਤ ਕਰ ਦਿੰਦੀ ਹੈ। ਫੁਲਾਂ ਦੀ ਵਾਸ਼ਨਾ ਤਾਂ ਹਵਾ ਦੇ ਰੁਖ ਵਲ ਹੀ ਵਾਸ਼ਨਾ ਫੈਲਾਉਂਦੀ ਹੈ ਪ੍ਰੰਤੂ ਸੰਤ ਮਹਾਂਪੁਰਸ਼ ਤਾਂ ਗੁਰੂ ਦੇ ਉਪਦੇਸ਼ ਨੂੰ ਚਾਰ ਚੁਫੇਰੇ ਫੈਲਾਉਂਦੇ ਹਨ। ਆਤਮ ਮਾਰਗ ਦੇ ਲੇਖਾਂ ਦੇ ਅੰਦਰ ਇਕ ਪ੍ਰੇਮ ਰੂਪੀ ਜਲ ਦੀ ਧਾਰਾ ਵਗਦੀ ਹੈ ਜਿਸ ਵਿਚੋਂ ਹਰ ਇਕ ਜਗਿਆਸੂ, ਪ੍ਰੇਮ ਦਾ ਘੁਟ ਭਰ ਕੇ ਆਪਣੀ ਪਿਆਸ ਬੁਝਾ ਸਕਦਾ ਹੈ।

'ਆਤਮ ਮਾਰਗ' ਦੇ ਲੇਖ ਕਿਸੇ ਪ੍ਰਕਾਰ ਦਾ ਵੀ ਵਾਦ ਵਿਵਾਦ ਪੈਦਾ ਕਰਨ ਵਾਲੇ ਨਹੀਂ, ਮਨੁੱਖਤਾ ਨੂੰ ਪਾੜਨ ਦੀ ਬਜਾਏ ਸਿਊਣ ਦਾ ਕੰਮ ਕਰਦੇ ਹਨ। ਗੁਰੂ ਦਾ ਉਪਦੇਸ਼ ਵੀ ਪਾਟੇ ਹੋਇਆਂ ਨੂੰ ਸਿਊਣ ਦਾ ਕੰਮ ਕਰਦਾ ਹੈ। ਇਨ੍ਹਾਂ ਲੇਖਾਂ ਦੀ ਖੋਜ ਇਕ ਪ੍ਰਕਾਰ ਦੀ ਆਤਮਿਕ ਖੋਜ ਹੈ। ਮਨੁੱਖ ਦੀ ਅੰਦਰੂਨੀ ਯਾਤਰਾ ਹੈ, ਵਾਦ ਵਿਵਾਦ ਵਿੱਚ ਪੈ ਕੇ ਵਿਨਾਸ਼ ਵੱਲ ਲਿਜਾਣ ਵਾਲੀ ਨਹੀਂ ਹੈ। ਸੰਤਾਂ ਦਾ ਮਾਰਗ, ਰਸਤਾ, ਪੰਥ ਜਿਸਨੂੰ ਗੁਰਮੁਖ ਪੰਥ ਦਾ ਨਾਂ ਵੀ ਦਿਤਾ ਹੈ, ਇਸ ਪ੍ਰਕਾਰ ਦੀ ਪਉੜੀ ਦੇ ਡੰਡਿਆਂ ਵਾਂਗ ਹੈ।

ਰਤਵਾੜਾ ਸਾਹਿਬ ਵਾਲੇ ਮਹਾਂਪੁਰਖਾਂ ਨੇ ਬਹੁਤ

ਪਹਿਲਾਂ ਹੀ ਭਾਂਪ ਲਿਆ ਸੀ ਕਿ ਪੜ੍ਹੇ ਲਿਖੇ ਲੋਕਾਂ ਅੰਦਰ ਆਤਮਿਕ ਜਾਗ੍ਰਤੀ ਲਿਆਉਣ ਲਈ ਇਕ ਅਧਿਆਤਮਕ ਰਸ ਭਰਪੂਰ ਮੈਗਜ਼ੀਨ ਦੀ ਜ਼ਰੂਰਤ ਹੈ। ਬਾਬਾ ਜੀ ਆਪਣੇ ਅਨੁਭਵੀ ਜੀਵਨ ਤਜਰਬੇ ਦੁਆਰਾ ਇਹ ਸਭ ਦੇਖ ਰਹੇ ਸਨ ਕਿ ਅੱਜ ਦੀ ਪਦਾਰਥਕ ਰੁਚੀਆਂ ਵਾਲੀ ਦੁਨੀਆਂ ਧਰਮ ਤੋਂ ਬਹੁਤ ਦੂਰ ਜਾ ਰਹੀ ਹੈ ਅਤੇ ਜਿਹੜਾ ਧਰਮ ਰਸਮੀ ਧਰਮ ਵਾਲਾ ਜੀਵਨ ਲੋਕੀ ਜੀਅ ਰਹੇ ਹਨ। ਇਹੀ ਕਾਰਨ ਹੈ ਕਿ ਉਨ੍ਹਾਂ ਦੇ ਜੀਵਨ ਅੰਦਰ ਨਾ ਸੰਤੁਸ਼ਟੀ ਹੈ ਤੇ ਨਾ ਹੀ ਕੋਈ ਆਤਮਿਕ ਪ੍ਰਾਪਤੀ, ਸਗੋਂ ਇਸ ਦੇ ਉਲਟ ਅਸ਼ਾਂਤੀ, ਕਲਪਣਾ ਦਾ ਪਰਕੋਪ ਜ਼ਿਆਦਾ ਹੈ। ਇਸ ਦਾ ਹੱਲ ਇਕੋ ਇਕ ਸੀ, ਉਹ ਇਹ ਸੀ ਕਿ ਲੋਕਾਂ ਅੰਦਰ ਸੱਚੀ ਅਧਿਆਤਮਕ ਜਾਗ੍ਰਤੀ ਲਿਆਂਦੀ ਜਾਵੇ। ਇਸ ਨੂੰ ਮੁੱਖ ਰੱਖ ਕੇ 'ਆਤਮ ਮਾਰਗ' ਸ਼ੁਰੂ ਕੀਤਾ ਗਿਆ ਸੀ। ਇਹ ਵੀ ਪੂਰਨ ਵਿਸ਼ਵਾਸ਼ ਸੀ ਕਿ ਇਸ ਅੰਦਰ ਲੇਖ ਨਿਰੋਲ ਅਧਿਆਤਮਕ ਹੀ ਦਿਤੇ ਜਾਣ। ਬਾਹਰੀ ਗਿਆਨ ਵਾਲੇ ਲੇਖ ਲੋਕਾਂ ਅੰਦਰ ਪਰਿਵਰਤਨ ਨਹੀਂ ਲਿਆ ਸਕਦੇ।



**ਸੰਤ ਵਰਿਆਮ ਸਿੰਘ ਮੈਮੋਰੀਅਲ ਪਬਲਿਕ ਸਕੂਲ ਦੀ ਨਵੀਂ ਬਿਲਡਿੰਗ ਦੀ ਕਾਰਸੇਵਾ ਦੇ**



**ਸੰਤ ਵਰਿਆਮ ਸਿੰਘ ਮੈਮੋਰੀਅਲ ਪਬਲਿਕ ਸਕੂਲ ਦੀ ਨਵੀਂ ਬਿਲਡਿੰਗ ਦੀ ਕਾਰਸੇਵਾ ਦੇ ਦ੍ਰਿਸ਼।**

ਪਿਛਲੇ 14 ਸਾਲ ਤੋਂ ਇਹ ਤਜਰਬਾ ਇਤਨਾ ਸਫਲ ਸਾਬਤ ਹੋ ਰਿਹਾ ਹੈ ਕਿ ਇਸ ਦੇ ਅਧਿਆਤਮਕ ਲੇਖਾਂ ਦੁਆਰਾ ਲੋਕਾਂ ਅੰਦਰ ਇਕ ਐਸੀ ਧਾਰਮਿਕ ਜਾਗ੍ਰਤੀ ਆਈ ਜਿਸਨੇ ਸਭ ਜਾਤਾਂ, ਵਰਨਾਂ, ਮਜ਼ਹਬਾਂ ਤੇ ਫਿਰਕਿਆਂ ਦੇ ਲੋਕਾਂ ਅੰਦਰ ਇਕ ਤੜਪ ਪੈਦਾ ਕਰ ਦਿਤੀ ਹੈ ਕਿ ਮਨੁੱਖ ਦੇ ਅੰਦਰ ਜੋ ਪ੍ਰਭੂ ਅੰਸ ਹੈ, ਨੂੰ ਖੋਜਿਆ ਜਾਵੇ। ਇਹੀ ਅਸਲ ਵਿਚ ਮਨੁੱਖੀ ਜੀਵਨ ਦਾ ਮਨੋਰਥ ਹੈ। ਇਸ ਮੈਗਜ਼ੀਨ ਦੀ ਦਿਨ-ਬ-ਦਿਨ ਵਧਦੀ ਮੰਗ ਨੇ ਇਹ ਵੀ ਸਾਬਤ ਕਰ ਦਿਤਾ ਹੈ ਕਿ ਮਨੁੱਖੀ ਆਤਮਾ ਨੂੰ ਮਹਾਂਪੁਰਸ਼, ਤੱਤ ਵੇਤਾ ਮੁੜ ਗੁਰਬਾਣੀ ਦੇ ਅਸਲ ਪ੍ਰਚਾਰ ਦੁਆਰਾ ਜਗਾ ਸਕਦੇ ਹਨ ਪ੍ਰੰਤੂ ਸ਼ਰਤ ਇਹ ਹੈ ਕਿ ਜਗਾਉਣ ਵਾਲਾ ਮਹਾਂਪੁਰਸ਼, ਜੋ ਉਪਦੇਸ਼ ਕਰਦਾ ਹੈ, ਉਹ ਆਪਣੇ ਨਿੱਜੀ ਅਨੁਭਵ ਉਤੇ

ਅਧਾਰਿਤ ਹੋਵੇ। ਓਹੀ ਜੀਵ ਆਤਮਾ ਨੂੰ ਜਗਾ ਸਕਦਾ ਹੈ, ਜੀਵ ਆਤਮਾ ਉਤੇ ਪਏ ਭੈੜੇ ਸੰਸਕਾਰਾਂ ਦੀ ਮੈਲ ਧੋ ਸਕਦਾ ਹੈ।

ਬਾਬਾ ਜੀ ਨੇ ਅਨੁਭਵੀ ਬਚਨਾਂ ਦੁਆਰਾ ਪਹਿਲਾਂ ਸਿੰਧ, ਯੂ. ਪੀ. ਅੰਦਰ ਤਰਾਈ ਦੇ ਸਾਰੇ ਇਲਾਕੇ ਵਿੱਚ ਲੋਕਾਂ ਅੰਦਰ ਆਤਮਿਕ ਜਾਗ੍ਰਤੀ ਆਈ। ਉਸ ਤੋਂ ਉਪਰੰਤ ਚੰਡੀਗੜ੍ਹ ਦੇ ਆਸ ਪਾਸ, ਤੇ ਬਾਕੀ ਪੰਜਾਬ ਭਰ ਵਿਖੇ ਕਈ ਥਾਵਾਂ ਉਤੇ ਉਨ੍ਹਾਂ ਲੋਕਾਂ ਨੂੰ ਮੁੜ ਧਰਮ ਵਲ ਪ੍ਰੇਰਿਤ ਕੀਤਾ ਜਿਹੜੇ ਧਰਮ ਤੋਂ ਬਿਲਕੁਲ ਕੋਰੇ ਸਨ ਅਤੇ ਅਧਰਮ, ਭਾਵ ਕਰਮਕਾਡਾਂ ਵਿੱਚ ਗ੍ਰਸੇ ਹੋਏ ਸਨ। ਵਹਿਮਾਂ ਭਰਮਾਂ, ਜਾਦੂ-ਟੂਣਿਆਂ ਵਿੱਚ ਕੇਵਲ ਵਿਸ਼ਵਾਸ਼ ਹੀ ਨਹੀਂ ਰਖਦੇ ਸਨ, ਸਗਵਾਂ ਇਨ੍ਹਾਂ ਤਾਂਤਰੀ ਚੇਲਿਆਂ ਦੇ ਪਿਛੇ ਲਗ ਕੇ ਅੰਧਕਾਰ ਦੇ ਡੂੰਘੇ ਖੂਹ ਵਲ ਨੂੰ ਤਿਲਕਦੇ ਜਾ ਰਹੇ ਸਨ ਅਤੇ ਜੰਤ੍ਰ-ਮੰਤ੍ਰ ਕਰਕੇ ਇਹ ਚੇਲੇ ਮਾਇਆ ਬਟੋਰ ਰਹੇ ਸਨ। ਸਿਹਤ ਨੂੰ ਅਤਿ ਹਾਨੀਕਾਰਕ ਖੇਤੀ ਦੇ ਰੂਪ ਵਿੱਚ ਤਮਾਕੂ ਦੀ ਕਾਸ਼ਤ ਹੁੰਦੀ ਸੀ। ਜ਼ਰਦਾ ਖਾਣਾ, ਸਿਗਰਟ ਪੀਣੀ ਆਮ ਬਿਮਾਰੀ ਇਨਸਾਨ ਨੂੰ ਧੁਰ ਅੰਦਰੋਂ ਖੋਖਲਾ ਕਰ ਰਹੀ ਸੀ।

ਇਹ ਮੈਗਜ਼ੀਨ ਆਪਣੇ ਅਧਿਆਤਮ ਤੱਤਾਂ ਦੇ ਸਹਾਰੇ ਭਾਰਤਵਰਸ਼, ਪੰਜਾਬ, ਦਿੱਲੀ, ਯੂ.ਪੀ., ਮੱਧ ਪ੍ਰਦੇਸ਼, ਮਹਾਂਰਾਸ਼ਟਰ, ਹਿਮਾਚਲ, ਬੰਗਾਲ, ਰਾਜਿਸਥਾਨ, ਗੁਜਰਾਤ, ਉੜੀਸਾ, ਆਸਾਮ, ਤਾਮਿਲਨਾਡੂ, ਹਰਿਆਣਾ ਤੋਂ ਇਲਾਵਾ ਅਮਰੀਕਾ, ਕੈਨੇਡਾ, ਸਿੰਘਾਪੁਰ, ਹਾਂਗਕਾਂਗ, ਇੰਗਲੈਂਡ, ਜਰਮਨੀ, ਹਾਲੈਂਡ, ਇਟਲੀ, ਆਸਟਰੇਲੀਆ ਆਦਿ ਅਰਬ ਦੇਸ਼ਾਂ ਅਤੇ ਯੂਰਪੀਨ ਦੇਸ਼ਾਂ ਵਿਚ ਵਸਦੇ ਸਾਡੇ ਅਨੇਕਾਂ ਲੋਕਾਂ ਦੇ ਦਿਲਾਂ ਅੰਦਰ ਆਪਣਾ ਸਥਾਨ ਬਣਾ ਚੁਕਾ ਹੈ। ਇਥੋਂ ਤਕ ਕਿ ਅਰਬ ਦੇਸ਼ਾਂ ਦੇ ਲੋਕਾਂ ਅੰਦਰ ਵੀ ਹਰਮਨ ਪਿਆਰਾ ਬਣ ਰਿਹਾ ਹੈ। ਇਸਦਾ ਕਾਰਨ ਇਸ ਦਾ ਸਹੀ ਆਤਮਿਕ ਉਪਦੇਸ਼ ਹੈ। ਵਿਸ਼ਵ ਗੁਰਮਤਿ ਰੂਹਾਨੀ ਮਿਸ਼ਨ ਦੇ ਸੇਵਾਦਾਰਾਂ ਦੇ ਮਨਾਂ ਅੰਦਰ ਲਗਾਤਾਰ ਸੰਤ ਮਾਤਾ ਬੀਜੀ ਰਣਜੀਤ ਕੌਰ ਜੀ ਦੀ ਸ੍ਰਪਸਤੀ ਅਤੇ ਸੰਤ ਬਾਬਾ ਹਰਪਾਲ ਸਿੰਘ ਜੀ ਦੀ ਦੇਖ ਰੇਖ ਉਤਸ਼ਾਹ ਨਾਲ ਸੇਵਾਵਾਂ ਨਿਭਾਅ ਰਹੇ ਹਨ।



ਆਈ.ਟੀ. ਕਾਲਜ ਦੀ ਬਿਲਡਿੰਗ ਉਸਾਰੀ ਦਾ ਕਾਰਸੇਵਾ ਦ੍ਰਿਸ਼।



ਆਈ.ਟੀ. ਕਾਲਜ ਦੀ ਬਿਲਡਿੰਗ ਉਸਾਰੀ ਦਾ ਕਾਰਸੇਵਾ ਦ੍ਰਿਸ਼।

ਇਸ ਦਾ ਸੰਦੇਸ਼ ਵਿਸ਼ਵ ਭਰਾਤਰੀ ਭਾਵ ਵਾਲਾ ਹੋਣ ਕਰਕੇ ਸਾਰੀ ਲੋਕਾਈ ਨੂੰ ਆਪਨੀ ਪਿਆਰ ਭਰੀ ਬੁੱਕਲ ਵਿੱਚ ਲੈ ਰਿਹਾ ਹੈ ਅਤੇ ਭੁਲੇ ਭਟਕੇ ਲੋਕਾਂ ਦੇ ਜੀਵਨ ਨੂੰ ਸੁਧਾਰ ਰਿਹਾ ਹੈ।

ਅੱਜ ਵੀ ਸਾਨੂੰ ਆਤਮ ਮਾਰਗ ਪੜ੍ਹਨ ਵਿਚਾਰਨ ਅਤੇ ਦੇਸ਼ਾਂ ਵਿਦੇਸ਼ਾਂ ਵਿੱਚ ਨਵੇਂ ਮੈਂਬਰ ਬਣਾਉਣ ਲਈ ਪ੍ਰੇਰ ਰਿਹਾ ਹੈ ਮਹਾਂਪੁਰਖਾਂ ਦੀ ਹਾਜਰੀ ਨੂੰ ਹਾਜਰ ਨਾਜਰ ਮਹਿਸੂਸ ਕਰਨ ਵਾਲੇ ਆਪਣੇ ਪਿਆਰੇ ਦੀ ਯਾਦ ਵਿੱਚ ਅੱਜ ਵੀ ਘਰ ਘਰ ਹੱਥੀਂ ਮੈਗਜੀਨ ਵੰਡ ਕੇ ਅੰਦਰੋ ਅੰਦਰੀ ਉਹਨਾਂ ਦੀਆਂ ਬਖਸ਼ਿਸ਼ਾਂ ਪ੍ਰਾਪਤ ਕਰ ਰਹੇ ਅਤੇ ਉਨ੍ਹਾਂ ਦੇ ਧਿਆਨ ਵਿੱਚ ਆਪਣਾ ਜੀਵਨ ਬਸਰ ਕਰ ਰਹੇ ਹਨ।



ਕਾਸ਼ੀਪੁਰ ਯੂ.ਪੀ. (ਪ੍ਰੇਮ ਪੁਰੀ) ਵਿਖੇ ਸੰਤ ਬਾਬਾ ਹਰਪਾਲ ਸਿੰਘ ਜੀ ਕੀਰਤਨ ਕਰਦੇ ਹੋਏ

ਰਤਵਾੜਾ ਸਾਹਿਬ ਵਿਖੇ ਪ੍ਰਦੇਸੀ ਅਤੇ ਦੇਸ਼ ਦੇ ਵੱਖੋ ਵੱਖਰੇ ਕੋਨਿਆਂ ਤੋਂ ਆਈਆਂ ਸੰਗਤਾਂ ਵਾਸਤੇ ਉਨ੍ਹਾਂ ਦੀ ਰਿਹਾਇਸ਼ ਵਾਸਤੇ ਪੂਰੀ ਤਰ੍ਹਾਂ ਯੋਗ ਪ੍ਰਬੰਧ ਕੀਤਾ ਹੋਇਆ ਹੈ। ਉਨ੍ਹਾਂ ਦੀ ਰਿਹਾਇਸ਼ ਇਕ ਬਹੁਤ ਅਤਿ-ਆਧੁਨਿਕ ਪ੍ਰਭਾਵ ਵਾਲੀ ਇਮਾਰਤ ਤਿਆਰ ਕੀਤੀ ਹੋਈ ਹੈ ਜਿਸ ਵਿੱਚ ਪੰਦਰਾਂ ਵੱਡੇ ਕਮਰੇ ਹਨ, ਵੱਡਾ ਬਰਾਂਡਾ ਹੈ, toilets, ਗਰਮ ਪਾਣੀ, ਠੰਢਾ ਪਾਣੀ, ਸੋਹਣੇ ਬਾਥਰੂਮ ਫੁਵਾਰੇ, ਇਕ ਮਿੰਨੀ ਕਿਚਨ ਹਰ ਕਮਰੇ ਵਿੱਚ provide ਕੀਤਾ ਗਿਆ ਹੈ, ਇਸ ਤੋਂ 13 ਗਰਾਜ ਕਾਰਾਂ, ਵੈਨਾਂ ਖੜ੍ਹੀਆਂ ਕਰਨ ਲਈ ਮੁਕੰਮਲ ਹਨ। ਇਕੱਲੀਆਂ ਬੀਬੀਆਂ ਦੇ ਠਹਿਰਨ ਲਈ ਪੂਰੀ security ਵਾਲੇ ਕਮਰੇ ਹਨ। ਦੇਸਾਂ ਪ੍ਰਦੇਸਾਂ ਆਉਣ ਵਾਲੇ ਪਿਆਰੇ ਵੀਰ, ਮਾਤਾਵਾਂ, ਭੈਣਾਂ ਬਹੁਤ ਆਰਾਮ ਨਾਲ ਆਸ਼ਰਮ ਵਿੱਚ ਠਹਿਰ ਸਕਦੇ ਹਨ। ਚੰਡੀਗੜ੍ਹ ਦਾ ਬਸ ਅੱਡਾ ਸਿਰਫ 7 ਕਿਲੋਮੀਟਰ ਦੂਰ ਹੈ। ਲੋਕਲ ਬੱਸਾਂ ਦਾ ਮੁਲਾਂਪੁਰ ਅੱਡਾ ਸਿਰਫ ਦੋ ਕਿਲੋਮੀਟਰ ਦੂਰ ਹੈ। ਉਥੇ ਤੀਕਰ ਜਾਣ ਲਈ ਆਸ਼ਰਮ ਵੱਲੋਂ ਸਵਾਰੀ ਦਾ ਪ੍ਰਬੰਧ ਕੀਤਾ ਜਾਂਦਾ ਹੈ। ਸਾਰਾ ਕੁਝ ਸੇਵਾ ਭਾਵ ਨਾਲ, ਬਿਨਾਂ ਕਿਰਾਇਆ ਲਏ ਕੀਤਾ ਜਾਂਦਾ ਹੈ। ਇਹ ਸਭ ਕੁਝ



ਕਾਸ਼ੀਪੁਰ ਪ੍ਰੇਮ ਪੁਰੀ ਵਿਖੇ ਸੰਤ ਬਾਬਾ ਬੀਰ ਸਿੰਘ ਜੀ ਦੀ ਯਾਦ ਵਿਚ ਬਣਨ ਜਾ ਰਹੇ ਪਵਿੱਤਰ ਅਸਥਾਨ ਤੇ ਸੰਤ ਬਾਬਾ ਹਰਪਾਲ ਸਿੰਘ ਜੀ ਸੰਗਤਾਂ ਸਮੇਤ ਅਰਦਾਸ ਕਰਕੇ ਨਿਸ਼ਾਨ ਲਗਾਉਣ ਦੀ ਸੇਵਾ ਵਿੱਚ।

ਇਸ ਲਈ ਬਣਾਇਆ ਹੈ ਤਾਂ ਜੋ ਆਤਮ ਮਾਰਗ ਦੇ ਮੈਂਬਰ ਅਤੇ ਗੁਰਮੁਖ ਪਿਆਰੇ ਆਰਾਮ ਨਾਲ ਰਹਿ ਸਕਣ ਅਤੇ ਅਸਾਨੂੰ ਭੀ ਉਨ੍ਹਾਂ ਦੀ ਸੇਵਾ ਕਰਨ ਦਾ ਮੌਕਾ ਪ੍ਰਾਪਤ ਹੋਵੇ।

ਅੱਜ ਤੋਂ ਠੀਕ 10 ਸਾਲ ਪਹਿਲਾਂ ਆਤਮ ਮਾਰਗ ਜੂਨ 1999 ਦੇ ਅੰਕ ਵਿੱਚ ਪੰਨਾ ਨੰ. 59 ਤੇ ਛਪੇ ਵਿਸ਼ਵ ਗੁਰਮਤਿ ਰੂਹਾਨੀ ਮਿਸ਼ਨ ਦੇ ਬਾਨੀ ਮਹਾਂਪੁਰਖਾਂ ਦੇ ਪ੍ਰਵਚਨ ਅੱਜ ਵੀ ਸਾਨੂੰ ਪ੍ਰੇਰਨਾਂ ਦੇ ਸਰੋਤ ਹਨ ਜਿਨਾਂ ਨੂੰ ਅਸੀਂ ਹੂ-ਬੂ-ਹੂ ਇਸ ਅੰਕ ਵਿੱਚ ਛਾਪਣ ਦੀ ਖੁਸ਼ੀ ਲੈ ਰਹੇ ਹਾਂ - 'ਆਤਮ ਮਾਰਗ' ਲੇਖ ਲੜੀ ਵਿਚ ਬਹੁਤ ਸਾਰੇ ਵਿਸ਼ਿਆਂ ਨੂੰ ਥਾਂ ਹੀ ਨਹੀਂ ਮਿਲਦਾ ਕਿਉਂਕਿ 'ਆਤਮ ਮਾਰਗ' ਦਾ ਪਰਮ ਵਿਸ਼ਾ ਰਾਗ ਤੇ ਦ੍ਵੈਖ ਤੋਂ ਪੂਰੀ ਤਰ੍ਹਾਂ ਨਾਲ ਨਿਆਰਾ ਹੈ, ਦਸ਼ਮੇਸ਼ ਪਿਤਾ ਜੀ ਵਲੋਂ ਦਰਸਾਏ ਪਰਮ ਸਿਧਾਂਤ ਅਨੁਕੂਲ ਹੈ -

***ਜਿਮੀ ਜਮਾਨ ਕੇ ਬਿਖੈ ਸਮੱਸਤਿ ਏਕ ਜੋਤ ਹੈ।।***
***ਨ ਘਾਟ ਹੈ ਨ ਬਾਢ ਹੈ, ਨਾ ਘਾਟਿ ਬਾਢਿ ਹੋਤ ਹੈ॥***

***ਅਕਾਲ ਉਸਤਤਿ***

ਇਸੇ ਜੋਤ ਨੇ ਅਨੇਕ ਰੂਪ ਧਾਰੇ ਹੋਏ ਹਨ, ਇਸ ਕਰਕੇ ਸਾਰੀ ਸ੍ਰਿਸ਼ਟੀ ਇਕ ਇਕਾਈ ਹੈ, ਇਹਦੇ ਵਿਚ ਕਿਸੇ ਦ੍ਵੈਖ ਨੂੰ ਕੋਈ ਥਾਂ ਨਹੀਂ ਹੈ। ਗੁਰੂ ਮਹਾਰਾਜ ਜੀ ਨੇ ਬਹੁਤ ਹੀ ਵਿਸਥਾਰ ਨਾਲ ਆਪਣੇ ਪ੍ਰਵਚਨਾਂ ਵਿਚ ਇਸ ਨੂੰ ਸਰਬ ਸੰਸਾਰ ਨਾਲ ਸਾਂਝਾ ਕੀਤਾ ਹੈ ਆਪ ਫੁਰਮਾਨ ਕਰਦੇ ਹਨ -

***ਏਕ ਮੂਰਤ ਅਨੇਕ ਦਰਸਨ ਕੀਨ ਰੂਪ ਅਨੇਕ॥***
***ਖੇਲ ਖੇਲ ਅਖੇਲ ਖੇਲਨ ਅੰਤ ਕੋ ਫਿਰ ਏਕ॥***

***ਜਾਪੁ ਸਾਹਿਬ***

ਸਰਬ ਮਨੁਖਤਾ ਦੀ ਅਤੇ ਸਰਬ ਜੀਵਨ ਦੀ ਏਕਤਾ ਅਤੇ ਸਾਰੇ ਨਿਸ਼ਚਿਆਂ ਦੇ ਅੰਤਮ ਧੇਅ ਨੂੰ ਵਾਚ ਕੇ ਆਪ ਪ੍ਰਤੱਖ ਰੂਪ ਵਿਚ ਅਗਿਆਨ ਰਾਹੀਂ ਦੂਸ਼ਿਤ ਕੀਤੀਆਂ ਅੱਖਾਂ ਵਿਚੋਂ ਦ੍ਵੈਤ ਦਾ ਮੋਤੀਆਂ ਬਿੰਦ ਹਟਾ ਕੇ ਸਤਿ ਦੀ ਰੌਸ਼ਨੀ ਨੂੰ ਦੇਖਣਹਾਰੀ ਦਿਬਯਦ੍ਰਿਸ਼ਟੀ ਪ੍ਰਦਾਨ ਕਰਦੇ ਹੋਏ ਫੁਰਮਾਨ ਕਰਦੇ ਹਨ ਕਿ ਭਾਵੇਂ ਸੰਸਾਰ ਦੇ ਵੱਖਰੇ ਵੱਖਰੇ ਰਹਿਣ ਵਾਲੇ ਥਾਂ ਹਨ ਉਨ੍ਹਾਂ ਥਾਵਾਂ ਦੇ ਨਾਉਂ ਰੱਖ ਕੇ ਉਨ੍ਹਾਂ ਦੀਆਂ ਹੱਦਬੰਦੀਆਂ ਕੀਤੀਆਂ ਗਈਆਂ ਹਨ, ਥਾਵਾਂ ਤੇ ਰਹਿਣ ਵਾਲੇ ਬੰਦਿਆਂ ਦੀਆਂ ਭਾਵੇਂ ਸ਼ਕਲਾਂ ਸੂਰਤਾਂ ਵਖਰੀਆਂ-ਵਖਰੀਆਂ



**ਪਰਮ ਸਤਿਕਾਰਯੋਗ ਬੀਜੀ ਰਤਵਾੜਾ ਸਾਹਿਬ ਵਿਖੇ**



**ਪਰਮ ਸਤਿਕਾਰਯੋਗ ਬੀਜੀ ਰਤਵਾੜਾ ਸਾਹਿਬ ਵਿਖੇ ਸੰਗਤਾਂ ਦੇ ਦਰਸ਼ਨ ਕਰਦੇ ਹੋਏ।**

ਹਨ, ਪਹਿਨਣ ਵਾਲੇ ਕਪੜੇ ਵੱਖਰੇ-ਵਖਰੇ ਡਿਜ਼ਾਇਨਾਂ ਦੇ ਹਨ ਪਰ ਹਰ ਸਰੀਰ ਵਿਚ ਦੇਖਣ ਵਾਲੀਆਂ ਅੱਖਾਂ, ਸੁਣਨ ਵਾਲੇ ਕੰਨ, ਬੋਲਣ ਵਾਲੀ ਜਿਹਭਾ ਸਾਰੇ ਕਰਮ ਇੰਦਰੇ ਸਾਰੇ ਗਿਆਨ ਇੰਦਰੇ ਅਤੇ ਸਰੀਰ ਦਾ ਅੰਦਰੂਨੀ ਵਿਭਾਗ ਪ੍ਰਾਣ, ਅਪਾਨ, ਸਮਾਨ, ਉਦਿਆਨ, ਬਿਆਨ; ਮਨ ਚਿਤ ਬੁੱਧ ਅਤੇ ਅਹੰਭਾਵ ਇਕੋ ਹੀ ਮਰਿਆਦਾ ਨਾਲ ਬੰਨੇ ਹੋਏ ਹਨ ਅਤੇ ਸਰਬ ਸ੍ਰੇਸ਼ਟ ਅੰਤਮ ਸੱਚ ਨੂੰ ਕੋਈ ਖੁਦਾ ਕਹਿੰਦਾ ਹੈ, ਕੋਈ ਵਾਹਿਗੁਰੂ, ਕੋਈ ਨਾਰਾਇਣ ਕਹਿੰਦਾ ਹੈ, ਕੋਈ ਗੋਬਿੰਦ ਕਹਿੰਦਾ ਹੈ, ਕੋਈ God ਕਹਿੰਦਾ ਹੈ ਪਰ ਉਹ ਇਕੋ ਚੀਜ਼ ਹੈ ਜਿਵੇਂ ਕਣਕ ਨੂੰ ਕੋਈ wheat ਕਹੇ, ਗੇਹੂੰ ਕਹੇ, ਗੰਦਮ ਕਹੇ, ਕਣਕ ਕਹੇ ਉਹ ਇਕੋ ਚੀਜ਼ ਦੇ ਵੱਖਰੇ-ਵੱਖਰੇ ਨਾਮ ਹਨ। ਪਾਣੀ ਨੂੰ water, ਆਬ, ਉਭ, ਨੀਰ ਆਦਿ ਕਹਿ ਕੇ ਪਿਆਸ ਬੁਝਾਉਣ ਵਾਲੇ ਦ੍ਰਵਯ ਤੋਂ ਹੀ ਮਤਲਬ ਹੈ। ਗੁਰੂ ਮਹਾਰਾਜ ਜੀ ਨੇ ਸੰਸਾਰ ਨੂੰ ਦਸਿਆ ਮਨੁੱਖ ਦੀ ਜਾਤੀ ਇਕੋ ਹੈ ਮਨੁੱਖ ਮਨੁੱਖ ਹੀ ਹੈ, ਹਰਨਾਂ ਦੀ ਜਾਤੀ ਇਕ ਹੈ ਹਰਨ ਹਰਨ ਹੀ ਹੈ, ਹਾਥੀਆਂ, ਸ਼ੇਰਾਂ ਦੀਆਂ ਜਾਤੀਆਂ ਇਕੋ ਹਨ, ਹਾਥੀ ਹਾਥੀ ਹਨ, ਸ਼ੇਰ ਸ਼ੇਰ ਹੈ, ਇਨ੍ਹਾਂ ਨੂੰ ਬਣਾਉਣ ਵਾਲਾ ਇਕੋ ਪ੍ਰਭੂ ਹੈ, ਇਨ੍ਹਾਂ ਸਾਰਿਆਂ ਦੀ ਉਤਪਤੀ ਇਕੋ ਸ਼ਬਦ ਵਿਚੋਂ ਹੋਈ, ਇਕੋ ਜੋਤ ਇਨ੍ਹਾਂ ਵਿਚ ਜਿਸ ਨੂੰ ਆਤਮ ਜੋਤ ਕਹਿੰਦੇ ਹਨ, ਕਾਰਜ ਕਰ ਰਹੀ ਹੈ। ਅੱਖਾਂ ਨੂੰ ਦੇਖਣ ਦੀ ਸ਼ਕਤੀ ਦੇ ਰਹੀ ਹੈ, ਕੰਨਾਂ ਨੂੰ ਸੁਣਨ ਦੀ ਸ਼ਕਤੀ ਦੇ ਰਹੀ ਹੈ, ਜਿਹਭਾ ਨੂੰ ਬੋਲਣ ਦੀ ਅਤੇ ਨੱਕ ਨੂੰ ਸੁੰਘਣ ਦੀ ਸ਼ਕਤੀ ਦੇ ਰਹੀ ਹੈ। ਉਹ ਸ਼ਕਤੀ ਦੇਣ ਵਾਲੀ ਇਕੋ ਜੋਤ ਹੈ, ਸਾਰੇ ਜੜ੍ਹ ਤਤੂ ਨੂੰ ਚਲਾਉਣ ਵਾਲੀ ਇਕੋ ਜੋਤ ਆਤਮਾ ਹੈ, ਆਤਮਾ ਨੂੰ ਹੀ ਵਾਹਿਗੁਰੂ ਕਹਿੰਦੇ ਹਨ, ਆਤਮਾ ਹੀ ਬ੍ਰਹਮ ਹੈ, ਆਤਮਾ ਹੀ ਪ੍ਰਮਾਤਮਾ ਹੈ, ਨਾਵਾਂ ਨਾਲ ਕੋਈ ਫਰਕ ਨਹੀਂ ਪੈਂਦਾ ਪਰ ਗੁਰੂ ਮਹਾਰਾਜ ਜੀ ਸਮੁੱਚੀ ਆਤਮਾ ਨੂੰ ਇਕੋ ਮੰਨਦੇ ਹਨ, ਦੇਹੁਰੇ ਤੇ ਮਸੀਤ ਵਿਚ ਕੋਈ ਫਰਕ ਨਹੀਂ ਜਾਣਦੇ, ਪੂਜਾ ਤੇ ਨਮਾਜ਼ ਉਸ ਪਰਮ ਸ਼ਕਤੀ ਨੂੰ ਸਮਰਪਿਤ ਹੋਣ ਵਾਲੀ ਹਿਰਦੇ 'ਚੋਂ ਨਿਕਲੀ ਅਰਜ਼ੋਈ ਹੈ ਭਾਵਨਾ ਹੈ, ਇਕ ਤਰਲਾ ਹੈ, ਇਕ ਸ਼ੁਕਰ ਗੁਜ਼ਾਰੀ ਹੈ, ਦੇਵਤੇ, ਦੇਵ, ਜੱਛ, ਗੰਧਰਭ, ਤੁਰਕ, ਹਿੰਦੂ ਇਹ ਵਖਰੇ ਦੇਸ਼ਾਂ, ਵਖਰੇ ਮੰਡਲਾਂ ਵਿਚ ਇਕੋ ਜੋਤ ਦੇ ਚਲਾਏ ਹੋਏ ਚਲਦੇ ਹਨ। ਅੱਲਾਹ ਤੇ ਭੇਖ ਰਹਿਤ ਵਾਹਿਗੁਰੂ ਜੀ,



ਵੈਦ ਮੇਘ ਨਾਥ ਜੀ ਸੰਗਤਾਂ ਨੂੰ ਪੂਰਨਮਾਸ਼ੀ ਦੀ ਰਾਤ ਸਰੀਰ ਨੂੰ ਨਿਰੋਗ ਰੱਖਣ ਵਾਸਤੇ ਜਰੂਰੀ ਨੁਕਤੇ ਦੱਸਦੇ ਹੋਏ। ਸੰਤ ਬਾਬਾ ਹਰਪਾਲ ਸਿੰਘ ਜੀ ਸੰਗਤਾਂ ਨੂੰ ਨਾਮ ਜਪਾਉਂਦੇ ਹੋਏ।



**ਸੰਗਤਾਂ ਨੂੰ ਪੂਰਨਮਾਸ਼ੀ ਦੀ ਰਾਤ ਨੂੰ ਰਤਵਾੜਾ ਸਾਹਿਬ ਵਿਖੇ ਚੰਦਰਮਾਂ ਦੀਆਂ ਕਿਰਨਾਂ ਵਿੱਚ ਤਿਆਰ ਖੀਰ ਵਰਤਾਉਣ ਦਾ ਦ੍ਰਿਸ਼।**

ਚਲਦਾ.........

(ਪੰਨਾ 28 ਦੀ ਬਾਕੀ)

ਸਾਰੇ ਘਟਾਂ 'ਚ ਉਹ ਹੈ ਤੇ ਸਾਰੇ ਘਟਾਂ 'ਚ ਆਪ ਹੀ ਹੈ –

*ਪਾਰਬ੍ਰਹਮ ਕੇ ਸਗਲੇ ਠਾਉ ॥*
*ਜਿਤੁ ਜਿਤੁ ਘਰਿ ਰਾਖੈ ਤੈਸਾ ਤਿਨ ਨਾਉ ॥*
*ਆਪੇ ਕਰਨ ਕਰਾਵਨ ਜੋਗੁ ॥*
*ਪ੍ਰਭ ਭਾਵੈ ਸੋਈ ਫੁਨਿ ਹੋਗੁ ॥*
*ਪਸਰਿਓ ਆਪਿ ਹੋਇ ਅਨਤ ਤਰੰਗ ॥*
*ਲਖੇ ਨ ਜਾਹਿ ਪਾਰਬ੍ਰਹਮ ਕੇ ਰੰਗ ॥*
*ਜੈਸੀ ਮਤਿ ਦੇਇ ਤੈਸਾ ਪਰਗਾਸ ॥*
*ਪਾਰਬ੍ਰਹਮੁ ਕਰਤਾ ਅਬਿਨਾਸ ॥*
*ਸਦਾ ਸਦਾ ਸਦਾ ਦਇਆਲ ॥*
*ਸਿਮਰਿ ਸਿਮਰਿ ਨਾਨਕ ਭਏ ਨਿਹਾਲ ॥*
*ਅੰਗ – ੨੭੫*

ਕਹਿਣ ਲੱਗੇ, ਸੰਸਾਰ ਦੇ ਅੰਦਰ ਨਾ ਮਾਇਆ ਹੈ ਕਿਤੋਂ ਆਈ ਹੋਈ, ਨਾ ਜੀਵ ਆਇਆ ਹੋਇਆ ਹੈ, ਇਹ ਤਾਂ ਕਰਤਾ ਪੁਰਖ ਦਾ ਇੱਕ ਖੇਲ੍ਹ ਹੈ, ਉਹ ਆਪ ਹੀ ਵਸਦਾ ਹੈ ਲੇਕਿਨ ਇਹਦਾ ਜਿਹੜਾ ਹੁਕਮ ਚੱਲ ਰਿਹਾ ਹੈ, ਹੁਕਮ ਦੇ ਮੁਤਾਬਿਕ ਕੋਈ ਉੱਚਾ ਹੈ ਕੋਈ ਨੀਵਾਂ ਹੈ। ਕਿਸੇ ਨੂੰ ਵਡਿਆਈ ਮਿਲਦੀ ਹੈ, ਕਿਸੇ ਨੂੰ ਛੋਟਿਆਈ ਮਿਲਦੀ ਹੈ। ਕਹਿਣ ਲੱਗੇ, ਜਦੋਂ ਪਾਰਬ੍ਰਹਮ ਪ੍ਰਮੇਸ਼ਰ ਤੋਂ ਰੁਖ ਹਟ ਕੇ ਮਾਇਆ ਵਲ ਨੂੰ ਹੋ ਜਾਵੇ, ਉਸ ਵੇਲੇ ਆਹ ਸਰੀਰ ਦੇ ਅੰਦਰ ਜਿਹੜੀ ਚੇਤਨਤਾ ਹੈ, ਉਹਨੂੰ ਮਨ ਕਹਿੰਦੇ ਨੇ, ਜੀਵ ਕਹਿੰਦੇ ਨੇ ਤੇ ਜਿਸ ਵਕਤ ਪ੍ਰਮੇਸ਼ਰ ਵਲ ਇਹਦੀ ਰੁਚੀ ਲਗ ਜਾਵੇ, ਉਸ ਵੇਲੇ ਮਨੋ ਨਾਸ਼, ਵਾਸ਼ਨਾ ਖ੍ਰੈ, ਤਤੂ ਗਿਆਨ ਹੋ ਜਾਇਆ ਕਰਦਾ ਹੈ। ਮਨ, ਅਮਨ ਬਣ ਜਾਇਆ ਕਰਦਾ ਹੈ। ਪਾਣੀ ਜਿਹੜਾ ਹੈ ਜੇ ਸੂਰਜ ਦੀ ਧੁੱਪ ਨਾ ਪਵੇ ਤਾਂ ਇਹ ਸਾਰੇ ਸਮੁੰਦਰ ਜਮ ਕੇ ਬਰਫ ਬਣ ਜਾਇਆ ਕਰਦੇ ਨੇ ਤੇ ਜਦੋਂ ਧੁੱਪ ਪੈਂਦੀ ਹੈ ਉਸ ਵੇਲੇ ਸਾਰੀ ਜਿਹੜੀ ਬਰਫ ਹੈ ਉਹ ਪਾਣੀ ਬਣ ਜਾਂਦੀ ਹੈ। ਇਵੇਂ ਜਿਵੇਂ ਜਿਹੜਾ ਸਨਮੁਖ ਹੈ, ਉਹਦਾ ਮੁਖ ਹਰ ਵਕਤ ਪ੍ਰਮੇਸ਼ਰ ਵਲ ਰਹਿੰਦਾ ਹੈ। ਉਹਦੇ ਚਿੱਤ 'ਚ ਪਾਰਬ੍ਰਹਮ ਪ੍ਰਮੇਸ਼ਰ, ਨਿਗ੍ਹਾ ਉਹਦੀ ਵਾਹਿਗੁਰੂ 'ਤੇ ਰਹਿੰਦੀ ਹੈ, ਇੱਕੋ ਥਾਂ ਰਹਿੰਦਾ ਹੈ, ਆਪਣੇ ਆਦਿ ਨੂੰ ਸੋਚਦਾ ਹੈ, ਅੱਗੇ ਵਾਲੇ ਫੈਲਾਓ ਨੂੰ ਨਹੀਂ ਸੋਚਦਾ ਤੇ ਉਹ ਜੀਵ ਆਪਣੇ ਆਦਿ ਨਾਲ ਜੁੜਿਆ ਰਹਿੰਦਾ ਹੈ ਤੇ ਜਦੋਂ ਇਹ ਭੁੱਲ ਵਿੱਚ ਪੈਂਦਾ ਹੈ ਤਾਂ ਇਹਦੇ ਵਿੱਚ ਰਾਗ ਤੇ ਦ੍ਵੈਸ਼ ਆ ਜਾਂਦੀ ਹੈ। ਵਾਹਿਗੁਰੂ ਤੋਂ ਇਹ ਵਿਮੁਖ ਹੋ ਜਾਂਦਾ ਹੈ। ਸਭ ਕਹਿੰਦੇ ਨੇ ਧਰਤੀ 'ਚ ਪਾਣੀ ਹੈ, ਪਰ ਪ੍ਰਗਟ ਕਿੱਥੇ ਹੁੰਦਾ ਹੈ, ਕਹਿੰਦੇ ਜਿਹੜਾ ਤਾਂ ਗੁਰਮੁਖ ਹੈ, ਗੁਰੂ ਦੀ ਮਤ ਧਾਰਨ ਕਰਕੇ ਜਿਸ ਨੇ ਇਹ ਗੱਲ ਨੂੰ ਸਮਝ ਲਿਆ, ਜਿਹਨੂੰ ਗਿਆਨਵਾਨ ਕਹਿੰਦੇ ਨੇ, ਉਹਦੇ ਹਿਰਦੇ 'ਚ ਐਉ ਚਲਦਾ ਹੈ ਜਿਵੇਂ ਪਰਵਾਹ ਚਲਿਆ ਕਰਦਾ ਹੈ। ਚਸ਼ਮਾ ਚੱਲਿਆ ਕਰਦਾ ਹੈ। ਉਹਦੇ ਅੰਦਰ ਪ੍ਰਗਟ ਹੈ ਵਾਹਿਗੁਰੂ। ਜਿਹੜਾ ਹੈਗਾ ਜਗਿਆਸੂ ਉਹਦੇ ਅੰਦਰ ਜਦ ਉਹ ਭਜਨ ਬੰਦਗੀ ਕਰੇਗਾ, ਬਾਣੀ ਪੜ੍ਹੇਗਾ, ਉਸ ਵੇਲੇ ਪ੍ਰਗਟ ਹੋਏਗਾ ਜਿਵੇਂ ਉਹ ਧਰਤੀ 'ਤੇ ਫਿਰਦਾ-ਫਿਰਦਾ ਖੂਹ ਦੇ ਕੰਢੇ 'ਤੇ ਆ ਕੇ ਖੂਹ ਵਿੱਚ ਝਾਤੀ ਮਾਰ ਕੇ ਦੇਖਣ ਲਗ ਜਾਵੇ ਤਾਂ ਉਹ ਪਾਣੀ ਉਹਨੂੰ ਨਜ਼ਰ ਆਏਗਾ ਤੇ ਜਿਹੜਾ ਹੈਗਾ ਅਗਿਆਨੀ, ਮਨਮੁਖ ਹੈ, ਸੋਝੀ ਨਹੀਂ ਹੈ, ਉਹਨੂੰ ਐਨਾ ਤਾਂ ਪਤਾ ਹੈ ਕਿ ਧਰਤੀ 'ਚ ਪਾਣੀ ਹੈ, ਪਰ ਅੱਗੇ ਦੀ ਗੱਲ ਨਹੀਂ ਜਾਣਦਾ। ਜਿਹੜਾ ਵਾਚ ਗਿਆਨੀ ਹੈ ਉਹ ਐਨਾ ਤਾਂ ਜਾਣਦਾ ਹੈ ਕਿ ਇੱਥੇ ਵਾਹਿਗੁਰੂ ਪਰੀਪੂਰਨ ਹੈ ਸਾਰੇ, ਲੇਕਿਨ ਉਹਨੂੰ ਕੋਈ ਫਾਇਦਾ ਨਹੀਂ ਹੈ ਕਿਉਂਕਿ ਕੋਈ ਯਤਨ ਨਹੀਂ ਹੈ ਉਸ ਪਾਣੀ ਨੂੰ ਕੱਢਣ ਵਾਸਤੇ। ਜਿਹੜਾ ਜਗਿਆਸੂ ਹੈ ਉਸ ਨੂੰ ਪਾਣੀ ਪ੍ਰਾਪਤ ਹੁੰਦਾ ਹੈ ਯਤਨ ਕਰਨ 'ਤੇ। ਡੋਲ ਲਿਆਵੇ, ਨਲਕਾ ਲਾਵੇ, ਜਾਂ ਟਿਊਬਵੈਲ ਲਾਵੇ। ਜਿਹੜਾ ਗਿਆਨਵਾਨ ਹੈ ਉਹਦੇ ਹਿਰਦੇ 'ਚ ਹਰ ਵਕਤ ਪ੍ਰਗਟ ਹੈ ਜਿਵੇਂ ਚਸ਼ਮਾ ਫੁੱਟਿਆ ਹੁੰਦਾ ਹੈ, ਇਸੇ ਤਰ੍ਹਾਂ ਦੇ ਨਾਲ ਕਹਿੰਦੇ ਦੇਖੋ ਬੀਜ ਹੈ ਛੋਟਾ ਜਿਹਾ, ਬੋਹੜ ਦਾ ਬੀਜ ਹੈ ਖਸਖਸ ਦੇ ਦਾਣੇ ਜਿੰਨਾਂ, ਜਦੋਂ ਵਿਸਥਾਰ ਹੁੰਦਾ ਹੈ ਏਕੜਾਂ 'ਚ ਹੋ ਜਾਂਦਾ ਹੈਂ। ਜੜ੍ਹਾਂ ਲਗਦੀਆ ਜਾਂਦੀਆਂ ਨੇ ਟਾਹਣੇ ਵਧਦੇ ਜਾਂਦੇ ਨੇ। ਹੁਣ ਉਸ ਬੀਜ ਨੂੰ ਇਹ ਪ੍ਰਮੇਸ਼ਰ ਇਸੇ ਤਰ੍ਹਾਂ ਦੇ ਨਾਲ ਉਹ ਬੀਜ ਜਿਹੜਾ ਹੈ ਉਹ ਸੰਸਾਰ ਦੇ ਰੂਪ ਵਿੱਚ ਪ੍ਰਗਟ ਹੋਇਆ-ਹੋਇਆ, ਜਿੰਨੇ ਤੁਹਾਨੂੰ ਖੰਡ ਬ੍ਰਹਿਮੰਡ ਨਜ਼ਰ ਆਉਂਦੇ ਨੇ।

*ਤੂੰ ਪੇਡੁ ਸਾਖ ਤੇਰੀ ਫੂਲੀ ॥*
*ਤੂੰ ਸੂਖਮੁ ਹੋਆ ਅਸਥੂਲੀ ॥*
*ਤੂੰ ਜਲਨਿਧਿ ਤੂੰ ਫੇਨੁ ਬੁਦਬੁਦਾ*
*ਤੁਧੁ ਬਿਨੁ ਅਵਰੁ ਨ ਭਾਲੀਐ ਜੀਉ ॥*
*ਅੰਗ – ੧੦੨*

ਕਹਿੰਦੇ ਬੀਜ ਜਿਹੜਾ ਹੈ, ਪ੍ਰਮੇਸ਼ਰ ਰੂਪ ਤੋਂ ਇੱਕੋ ਅਨੇਕ ਰੂਪਾਂ 'ਚ ਪ੍ਰਗਟ ਹੋ ਗਿਆ ਵਾਹਿਗੁਰੂ। ਹੁਣ ਟੋਲ੍ਹਣਾ ਹੈ। ਜਿਹੜਾ ਤਾਂ ਮਨਮੁਖ ਹੈ, ਤਮੋ ਗੁਣੀ ਬੰਦਾ ਹੈ, ਉਹ ਕਠੋਰ ਹੈ, ਮੁਖ ਤੋਂ ਵੀ ਕਠੋਰ ਬਚਨ ਕਹਿੰਦਾ ਹੈ, ਫਿੱਕੇ ਕਹਿੰਦਾ ਹੈ, ਜਿਹੜੇ ਦੂਸਰੇ ਦੇ ਦਿਲ ਨੂੰ ਵਿੰਨ੍ਹ ਕੇ ਰੱਖ ਦੇਣ। ਫਿੱਕਾ ਬੋਲਦਾ ਹੈ, ਝੂਠ ਬੋਲਦਾ ਹੈ, ਤਮੋ ਗੁਣ 'ਚ ਰਹਿੰਦਾ ਹੈ, ਕਹਿੰਦੇ ਤਮੋ ਗੁਣੀ ਬੰਦਾ ਜਿਹੜਾ ਹੈ ਉਹ ਬ੍ਰਿਛ ਦੇ ਤਣੇ 'ਚੋਂ ਬੀਜ ਭਾਲਦਾ ਹੈ, ਤਣੇ 'ਚੋਂ ਸਾਰੀ ਜ਼ਿੰਦਗੀ ਜਿੰਨਾਂ ਜੀਅ ਕਰਦਾ ਹੈ, ਫਿਰੀ ਜਾਵੇ, ਕਾਠ ਦੇ ਵਿਚੋਂ ਬੀਜ ਨਹੀਂ ਮਿਲਿਆ ਕਰਦਾ ਤੇ ਜਿਹੜਾ ਰਜੋ ਗੁਣੀ ਬੰਦਾ ਹੈ, ਉਹ ਪੱਤਿਆ ਦੇ ਵਿਚੋਂ ਬੀਜ ਭਾਲਦਾ ਹੈ। ਪੱਤਿਆਂ 'ਚ ਵੀ ਬੀਜ ਨਹੀਂ ਹੁੰਦਾ। ਜਿਹੜਾ ਸਤੋ ਗੁਣੀ ਬੰਦਾ ਹੈ ਉਹ ਸੁਗੰਧੀ ਮਾਣਦਾ ਹੈ। ਫੁੱਲ ਦੇ ਵਿਚੋਂ ਬੀਜ ਭਾਲਦਾ ਹੈ। ਲੇਕਿਨ ਫੁੱਲ ਦੇ ਵਿੱਚ ਵੀ ਬੀਜ ਨਹੀਂ ਹੋਇਆ ਕਰਦਾ। ਜਿਹੜਾ ਗਿਆਨੀ ਉਹਨੂੰ ਫਲ ਪ੍ਰਾਪਤ ਹੁੰਦਾ ਹੈ, ਫਲ ਦੇ ਵਿੱਚੋਂ ਬੀਜ ਲੱਭ ਜਾਂਦਾ ਹੈ।

*ਬੀਜੁ ਬੀਜਿ ਦੇਖਿਓ ਬਹੁ ਪਰਕਾਰਾ ॥*
*ਫਲ ਪਾਕੇ ਤੇ ਏਕੰਕਾਰਾ ॥ ਅੰਗ – ੭੩੬*
*ਬਾਜੀਗਰਿ ਜੈਸੇ ਬਾਜੀ ਪਾਈ ॥*
*ਨਾਨਾ ਰੂਪ ਭੇਖ ਦਿਖਲਾਈ ॥*
*ਸਾਂਗੁ ਉਤਾਰਿ ਥੰਮ੍ਹਿਓ ਪਾਸਾਰਾ ॥*
*ਤਬ ਏਕੋ ਏਕੰਕਾਰਾ ॥ ਅੰਗ – ੭੩੬*

ਜਦੋਂ ਪਸਾਰਾ ਥੰਮ ਦਿੱਤਾ ਤਾਂ ਫੇਰ ਕੀ ਹੋਇਆ – 'ਤਬ ਏਕੋ ਏਕੰਕਾਰਾ ॥' ਪਹਿਲਾਂ ਵੀ ਏਕੰਕਾਰ ਸੀ, ਖੇਲ੍ਹ ਦੇ ਵਿੱਚ ਵੀ ਏਕੰਕਾਰ ਹੈ ਤੇ ਇਸ ਤੋਂ ਬਾਅਦ ਵੀ ਏਕੰਕਾਰ ਹੈ ਸੋ ਇਸ ਕਰਕੇ ਮਹਾਂਪੁਰਸ਼ ਕਹਿੰਦੇ ਨੇ ਕਿ ਸੰਸਾਰ ਤਾਂ ਹੈ ਹੀ ਨਹੀਂ, ਕਿਉਂ

ਭਰਮ ਪਿਆ ਹੋਇਆ ਹੈ ਕਿ ਇਹ ਸੰਸਾਰ ਹੈ। ਇਹ ਤਾਂ ਆਪ ਹੀ ਅਨੇਕਾਂ ਰੂਪਾਂ ਵਿੱਚ ਖੇਲ੍ਹ ਰਿਹਾ ਹੈ। ਸੋ ਇੱਕ ਵਾਹਿਗੁਰੂ ਹੀ ਸਾਰੇ ਹੈ। ਰਾਗ ਦ੍ਵੈਖ ਵਿੱਚ ਕਿਉਂ? ਕਹਿਣ ਲੱਗੇ, ਪਿਤਾ ਜੀ! ਜਦੋਂ ਸਾਰੇ ਵਾਹਿਗੁਰੂ ਹੈ ਫੇਰ ਰਾਗ ਦ੍ਵੈਖ ਕਿਹੜੀ? ਜਿਹੜਾ ਤੁਸੀਂ ਕਿਹਾ ਹੈ ਨਾ ਕਿ ਮੇਰਾ ਮਨ।

***ਇਕ ਛਿਨ ਮਨ ਥਿਤ ਹੋਵਤਿ ਨਾਂਹੀ॥***
***ਬਿਚਰਹਿ ਰਾਗ ਦ੍ਵੈਖ ਕੇ ਮਾਂਹੀ॥***
***ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਪੰਨਾ ੮੧੨***

ਕਹਿੰਦੇ ਰਾਗ ਦ੍ਵੈਸ਼ ਤਾਂ, ਤਾਂ ਹੀ ਹਟੇਗੀ ਜਦੋਂ ਤੁਹਾਨੂੰ ਪਛਾਣ ਆ ਜਾਏਗੀ। ਸੋ ਮਾਇਆ ਨੇ ਛਲ ਲਿਆ ਜੀਵ ਨੂੰ ਤੇ ਪ੍ਰਭੂ ਨੂੰ ਭੁਲਾ ਦਿੱਤਾ। ਹੈ ਸਾਰਿਆ ਦੇ ਅੰਦਰ ਇੱਕੋ ਹੀ ਪ੍ਰਮੇਸ਼ਰ –

***ਧਾਰਨਾ – ਘਟ ਘਟ ਅੰਤਰ ਸਰਬ ਨਿਰੰਤਰ***
***ਕੇਵਲ ਏਕ ਮੁਰਾਰੀ ਹੈ।***

***ਏਕ ਅਨੇਕ ਬਿਆਪਕ ਪੂਰਕ***
***ਜਤ ਦੇਖਉ ਤਤ ਸੋਈ ॥ ਅੰਗ – ੪੮੫***

ਕਹਿੰਦੇ ਜਿਵੇਂ ਸ਼ੀਸ਼ਾ ਹੋਵੇ ਉਹਦੇ ਹਜ਼ਾਰ ਲੱਖ ਟੁਕੜੇ ਬਣਾ ਦਿਓ ਤੇ ਸਾਰੇ ਟੁਕੜਿਆਂ ਦੇ ਵਿੱਚ ਇੱਕੋ ਸੂਰਜ ਪ੍ਰੀਪੂਰਨ ਹੈ, ਹਰੇਕ ਦੇ ਅੰਦਰ ਸੂਰਜ ਹੈ, ਕਰੋੜਾਂ ਘੜੇ ਪਾਣੀ ਦੇ ਭਰ ਕੇ ਰੱਖ ਦਿਓ, ਹਰੇਕ ਦੇ ਅੰਦਰ ਸੂਰਜ ਦਾ ਇੱਕੋ ਦਾ ਪਰਛਾਵਾਂ ਹੈ, ਸੋ ਇਸ ਤਰ੍ਹਾਂ –

***ਮਾਇਆ ਚਿਤ੍ਰ ਬਚਿਤ੍ਰ ਬਿਮੋਹਿਤ***
***ਬਿਰਲਾ ਬੂਝੈ ਕੋਈ ॥ ਅੰਗ – ੪੮੫***

ਲੇਕਿਨ ਮਾਇਆ ਨੇ ਐਨਾ ਮੋਹ ਲਿਆ ਸਾਨੂੰ, ਬਾਵਜੂਦ ਇਸ ਦੇ ਕਿ ਗੁਰੂ ਹਾਕਾਂ ਮਾਰ-ਮਾਰ ਕੇ ਦਸਦੇ ਨੇ। ਅਸੀਂ ਯਕੀਨ ਕਰਨ ਨੂੰ ਬਿਲਕੁਲ ਤਿਆਰ ਨਹੀਂ, ਗੁਰੂ ਦੀ ਗੱਲ ਮੰਨਣ ਨੂੰ ਤਿਆਰ ਨਹੀਂ ਕਿ ਇਹ ਵੀ ਗੱਲ ਕਦੇ ਹੋ ਸਕਦੀ ਹੈ। ਆਹ ਤਾਂ ਗੱਲ ਹੀ ਬੜੀ ਔਖੀ ਹੈ ਫੇਰ ਤਾਂ ਦੁਨੀਆਂ ਹੀ ਖਤਮ ਹੋ ਗਈ, ਜੇ ਅਸੀਂ ਗੁਰੂ ਸਾਹਿਬ ਦੀ ਗੱਲ ਮੰਨ ਲਈ। ਮਹਾਰਾਜ ਕਹਿੰਦੇ –

***ਸਭੁ ਗੋਬਿੰਦੁ ਹੈ ਸਭੁ ਗੋਬਿੰਦੁ ਹੈ***
***ਗੋਬਿੰਦ ਬਿਨੁ ਨਹੀ ਕੋਈ ॥***
***ਸੂਤੁ ਏਕੁ ਮਣਿ ਸਤ ਸਹੰਸ ਜੈਸੇ***
***ਓਤਿ ਪੋਤਿ ਪ੍ਰਭੁ ਸੋਈ ॥ ਅੰਗ – ੪੮੫***

ਕਹਿੰਦੇ ਜਿਵੇਂ ਕੱਪੜਾ ਬੁਣਿਆ ਹੁੰਦਾ ਹੈ ਨਾ, ਉਹਦੇ ਵਿੱਚ ਬੇਅੰਤ ਕਿਸਮ ਦੀਆਂ ਬੁਣਤੀਆਂ ਪਾਈਆਂ ਹੁੰਦੀਆਂ ਨੇ, ਲੇਕਿਨ ਹੈ ਇੱਕੋ ਹੀ ਧਾਗਾ, ਦੋ ਧਾਗੇ ਨਹੀਂ ਹੈਗੇ।

***ਇਕਤੁ ਤਾਗੈ ਰਲਿ ਮਿਲੈ***
***ਗਲਿ ਮੋਤੀਅਨ ਕਾ ਹਾਰੁ ॥ ਅੰਗ – ੫੮***

ਇੱਕ ਤਾਰ ਜਦੋਂ ਮਿਲ ਜਾਂਦੀ ਹੈ ਤੇ ਗਲ ਵਿੱਚ ਮੋਤੀਆਂ ਦਾ ਹਾਰ ਬਣ ਜਾਂਦਾ ਹੈ –

***ਜਲ ਤਰੰਗ ਅਰੁ ਫੇਨ ਬੁਦਬੁਦਾ***
***ਜਲ ਤੇ ਭਿੰਨ ਨ ਹੋਈ ॥ ਅੰਗ – ੪੮੫***

ਸਮੁੰਦਰ ਉੱਛਲ ਰਿਹਾ ਹੈ, ਬੇਅੰਤ ਲਹਿਰਾਂ ਉਠ ਰਹੀਆਂ ਨੇ, ਝੱਗ ਉਠ ਰਹੀ ਹੈ, ਬੁਲਬਲੇ ਉਠ ਰਹੇ ਨੇ ਲੇਕਿਨ ਜਲ ਤੋਂ ਬਾਹਰ ਤਾਂ ਹੈ ਨਹੀਂ।

***ਇਹੁ ਪਰਪੰਚੁ ਪਾਰਬ੍ਰਹਮ ਕੀ ਲੀਲਾ***
***ਬਿਚਰਤ ਆਨ ਨ ਹੋਈ ॥ ਅੰਗ – ੪੮੫***

ਇਹ ਤਾਂ ਇੱਕ ਲੀਲਾ ਹੋ ਰਹੀ ਹੈ –

***ਮਿਥਿਆ ਭਰਮੁ ਅਰੁ ਸੁਪਨ ਮਨੋਰਥ***
***ਸਤਿ ਪਦਾਰਥੁ ਜਾਨਿਆ ॥ ਅੰਗ – ੪੮੫***

ਭਰਮ ਪੈ ਗਿਆ ਮਿਥਿਆ ਦਾ। ਰੱਸੀ ਪਈ ਹੈ ਹਨ੍ਹੇਰੇ ਦੇ ਅੰਦਰ। ਮਟਕ ਚਾਨਣਾ ਹੈ, ਨਿਰਣਾ ਨਹੀਂ ਹੁੰਦਾ ਤੇ ਡਰ ਲੱਗੇਗਾ ਕਿ ਸੱਪ ਪਿਆ ਹੈ, ਹੋਰ ਸਿਆਣਾ ਹੋਏਗਾ ਕਿ ਸੱਪ ਤਾਂ ਇੱਥੇ ਆਉਂਦਾ ਨਹੀਂ, ਕਿਤੇ ਤ੍ਰੇੜ ਆ ਗਈ ਧਰਤੀ ਨੂੰ ਰਾਤ ਨੂੰ। ਤੀਸਰਾ ਕਹੇਗਾ ਕਿ ਇਹ ਕੋਈ ਮਾਲਾ ਤਾਂ ਨਹੀਂ। ਸਿੱਪੀ ਪਈ ਹੈ ਚੰਦ ਚਾਨਣੇ ਭੁਲੇਖਾ ਪਏਗਾ ਕਿ ਇਹ ਤਾਂ ਸ਼ਾਇਦ ਚਾਂਦੀ ਪਈ ਹੈ, ਰੜ੍ਹਾ ਮੈਦਾਨ ਹੈ ਸੂਰਜ ਤਪ ਰਿਹਾ ਹੈ, ਦੁਪਹਿਰਾ ਹੋਇਆ ਹੋਇਆ ਹੈ, ਭੁਲੇਖਾ ਪਏਗਾ ਕਿ ਦਰਿਆ ਚਲ ਰਿਹਾ ਹੈ। ਇਹ ਸੁਪਨੇ ਦੀ ਹੈ –

***ਜਿਉ ਸੁਪਨੈ ਹੋਇ ਬੈਸਤ ਰਾਜਾ ॥***
***ਨੇਤ੍ਰ ਪਸਾਰੈ ਤਾ ਨਿਰਾਰਥ ਕਾਜਾ ॥ ਅੰਗ – ੧੭੯***

ਸੁਪਨੇ ਦੇ ਵਿੱਚ ਰਾਜਾ ਬਣ ਜਾਂਦਾ ਹੈ ਤੇ ਰਾਜੇ ਦਾ ਸੁਪਨਾ ਆ ਗਿਆ। ਰਾਜ ਮਾਣਦਾ ਹੈ ਲੇਕਿਨ ਜਦੋਂ ਜਾਗ ਆਉਂਦੀ ਹੈ ਉਸ ਵੇਲੇ ਕੁਛ ਵੀ ਨਹੀਂ ਹੁੰਦਾ –

***ਜਿਉ ਸੁਪਨਾ ਅਰੁ ਪੇਖਨਾ ਐਸੇ ਜਗ ਕਉ ਜਾਨਿ ॥***
***ਅੰਗ – ੧੪੨੭***

ਸੋ ਮਹਾਰਾਜ ਕਹਿੰਦੇ, ਇਸੇ ਤਰ੍ਹਾਂ ਇਹ ਮਾਇਆ ਹੈ।

***ਸੁਕ੍ਰਿਤ ਮਨਸਾ ਗੁਰ ਉਪਦੇਸੀ***
***ਜਾਗਤ ਹੀ ਮਨੁ ਮਾਨਿਆ ॥ ਅੰਗ – ੪੮੫***

ਜਦੋਂ ਜਗਾ ਦਿੱਤਾ ਗੁਰੂ ਨੇ, ਬਾਣ-ਬਾਣ ਮਾਰ-ਮਾਰ ਕੇ, ਉਸ ਵੇਲੇ ਦੇ ਵੁਲਟ ਪਰੂਫ ਜਾਕਟਾਂ ਨਹੀਂ ਉਨ੍ਹਾਂ ਦੇ ਤਾਂ ਪੈਂਦੇ ਨੇ ਕਲੇਜੇ ਵਿੱਚ ਛੇਕ, ਜਿਹੜੇ ਆਏ ਹੋਏ ਨੇ ਤਿਆਰ ਹੋ ਕੇ ਕਿ ਗੁਰੂ ਦਾ ਬਚਨ ਨਹੀਂ ਲਗਣ ਦੇਣਾ, ਉਨ੍ਹਾਂ ਨੂੰ ਅਸਰ ਨਹੀਂ ਹੁੰਦਾ।

***ਸੁਕ੍ਰਿਤ ਮਨਸਾ ਗੁਰ ਉਪਦੇਸੀ***
***ਜਾਗਤ ਹੀ ਮਨੁ ਮਾਨਿਆ ॥ ੩ ॥***
***ਕਹਤ ਨਾਮਦੇਉ ਹਰਿ ਕੀ ਰਚਨਾ***
***ਦੇਖਹੁ ਰਿਦੈ ਬੀਚਾਰੀ ॥***
***ਘਟ ਘਟ ਅੰਤਰਿ ਸਰਬ ਨਿਰੰਤਰਿ***
***ਕੇਵਲ ਏਕ ਮੁਰਾਰੀ ॥ ਅੰਗ – ੪੮੫***

ਸੋ ਇਸ ਤਰ੍ਹਾਂ ਦੇ ਨਾਲ ਕੇਵਲ ਇੱਕ ਮੁਰਾਰੀ ਸਾਰਿਆਂ ਦੇ ਅੰਦਰ ਵਸਦਾ ਹੈ। ਉਸ ਵੇਲੇ ਕਹਿਣ ਲੱਗਿਆ, ਪਾਤਸ਼ਾਹ! ਆਪ ਨੇ ਇਹ ਮੈਨੂੰ ਦੱਸਿਆ ਸੀ ਮੈਂ ਕੌਣ ਹਾਂ? ਫੇਰ ਆਹ ਦੇਹੀ 'ਚ ਕੌਣ ਵਸਦਾ ਹੋਇਆ? ਮੈਂ ਤਾਂ ਕਹਿੰਦਾ ਹਾਂ 'ਮੈਂ' ਵਸਦਾ

ਹਾਂ। ਮੇਰਾ ਸਰੀਰ ਹੈ, ਮੇਰੀਆਂ ਅੱਖਾਂ, ਮੇਰੇ ਕੰਨ, ਮੇਰੀ ਜ਼ੁਬਾਨ, ਮੇਰੀਆਂ ਧੀਆਂ, ਮੇਰੀ ਜਾਇਦਾਦ, ਮੇਰਾ ਹੀ ਹੈ ਇਹ, ਫੇਰ ਮੈਂ ਹੀ ਵਸਦਾ ਹੋਇਆ। ਮੈਂ ਕੀ ਹਾਂ? ਮੈਨੂੰ ਸਤਿ, ਸਤਿ, ਸਹੀ-ਸਹੀ; ਮਹਾਰਾਜ ਦੱਸੋ ਇਹਦੇ 'ਚ ਕੌਣ ਵਸਦਾ ਹੈ। ਤਾਂ ਕਿ ਮੈਨੂੰ ਨਿਰਣਾ ਹੋ ਜਾਵੇ। ਪੜ੍ਹੋ ਪਿਆਰ ਨਾਲ -

*ਧਾਰਨਾ - ਦੇਹੀ ਅੰਦਰ ਓ ਓਹੀਓ ਵਸਦੈ।*
*ਜਿਹਦਾ ਅੰਤ ਨਾ ਕਿਸੇ ਨੇ ਪਾਇਆ।*

*ਨਾ ਇਹੁ ਮਾਨਸੁ ਨਾ ਇਹੁ ਦੇਉ ॥*
*ਨਾ ਇਹੁ ਜਤੀ ਕਹਾਵੈ ਸੇਉ ॥*
*ਨਾ ਇਹੁ ਜੋਗੀ ਨਾ ਅਵਧੂਤਾ ॥*
*ਨਾ ਇਸੁ ਮਾਇ ਨ ਕਾਹੂ ਪੂਤਾ ॥੧॥*
*ਇਆ ਮੰਦਰ ਮਹਿ ਕੌਨ ਬਸਾਈ ॥*
*ਤਾ ਕਾ ਅੰਤੁ ਨ ਕੋਊ ਪਾਈ ॥੧॥ ਰਹਾਉ ॥ ਨਾ ਇਹੁ ਗਿਰਹੀ ਨਾ ਓਦਾਸੀ ॥*
*ਨਾ ਇਹੁ ਰਾਜ ਨ ਭੀਖ ਮੰਗਾਸੀ ॥*
*ਨਾ ਇਸੁ ਪਿੰਡੁ ਨ ਰਕਤੂ ਰਾਤੀ ॥*
*ਨਾ ਇਹੁ ਬ੍ਰਹਮਨੁ ਨਾ ਇਹੁ ਖਾਤੀ ॥੨॥*
*ਨਾ ਇਹੁ ਤਪਾ ਕਹਾਵੈ ਸੇਖੁ ॥*
*ਨਾ ਇਹੁ ਜੀਵੈ ਨ ਮਰਤਾ ਦੇਖੁ ॥*
*ਇਸੁ ਮਰਤੇ ਕਉ ਜੇ ਕੋਊ ਰੋਵੈ ॥*
*ਜੋ ਰੋਵੈ ਸੋਈ ਪਤਿ ਖੋਵੈ ॥੩॥*
*ਗੁਰ ਪ੍ਰਸਾਦਿ ਮੈ ਡਗਰੋ ਪਾਇਆ ॥*
*ਜੀਵਨ ਮਰਨੁ ਦੋਊ ਮਿਟਵਾਇਆ ॥*
*ਕਹੁ ਕਬੀਰ ਇਹੁ ਰਾਮ ਕੀ ਅੰਸੁ ॥*
*ਜਸ ਕਾਗਦ ਪਰ ਮਿਟੈ ਨ ਮੰਸੁ ॥ ਅੰਗ - ੮੭੧*

ਜਿਹਦਾ ਜਸ ਕਾਗਜ਼ਾਂ 'ਤੇ ਲਿਖ ਕੇ ਕੀਤਾ ਹੀ ਨਹੀਂ ਜਾ ਸਕਦਾ, ਕਹਿੰਦੇ ਉਹ ਵਸਦਾ ਹੈ, ਵਾਹਿਗੁਰੂ ਵਸਦਾ ਹੈ ਇਸ ਸਰੀਰ ਦੇ ਅੰਦਰ -

*ਪੰਚ ਤਤੁ ਮਿਲਿ ਕਾਇਆ ਕੀਨੀ ॥*
*ਤਿਸ ਮਹਿ ਰਾਮ ਰਤਨੁ ਲੈ ਚੀਨੀ ॥*
*ਆਤਮ ਰਾਮੁ ਰਾਮੁ ਹੈ ਆਤਮ*
*ਹਰਿ ਪਾਈਐ ਸਬਦਿ ਵੀਚਾਰਾ ਹੇ ॥*
*ਅੰਗ - ੧੦੩੦*

ਸ਼ਬਦ ਦੀ ਵਿਚਾਰ ਕਰਕੇ ਇਸ ਦਾ ਪਤਾ ਲਗਦਾ ਹੈ ਸੋ ਇਸ ਕਰਕੇ ਮਹਾਰਾਜ ਕਹਿਣ ਲੱਗੇ ਜਿਹੜਾ ਇਸ ਸਰੀਰ ਵਿੱਚ ਵਸਦਾ ਹੈ ਤੇ ਤੂੰ ਆਪਣਾ ਆਪ ਜਿਸਨੂੰ ਕਹਿੰਦਾ ਹੈਂ, ਜਿਹਨੂੰ ਤੂੰ ਨਿਜ ਸਰੂਪ ਕਹਿੰਦਾ ਹੈ, ਆਪਣਾ ਆਪ ਕਹਿੰਦਾ ਹੈਂ ਤੇ ਜਿਸਨੂੰ ਆਤਮਾ ਕਹਿੰਦਾ ਹੈਂ, ਉਹ ਜੋਤ ਸਰੂਪ ਹੈ -

*ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ ॥*
*ਮਨ ਹਰਿ ਜੀ ਤੇਰੈ ਨਾਲਿ ਹੈ*
*ਗੁਰਮਤੀ ਰੰਗੁ ਮਾਣੁ ॥ ਅੰਗ - ੪੪੧*
*ਅਚਰਜ ਕਥਾ ਮਹਾ ਅਨੂਪ ॥*
*ਪ੍ਰਾਤਮਾ ਪਾਰਬ੍ਰਹਮ ਕਾ ਰੂਪੁ ॥ ਰਹਾਉ ॥*
*ਨਾ ਇਹੁ ਬੂਢਾ ਨਾ ਇਹੁ ਬਾਲਾ ॥*
*ਨਾ ਇਸੁ ਦੂਖੁ ਨਹੀ ਜਮ ਜਾਲਾ ॥*
*ਨਾ ਇਹੁ ਬਿਨਸੈ ਨਾ ਇਹੁ ਜਾਇ ॥*
*ਆਦਿ ਜੁਗਾਦੀ ਰਹਿਆ ਸਮਾਇ ॥ ਅੰਗ - ੮੬੮*

ਸੰਸਾਰ ਤੋਂ ਪਹਿਲਾਂ ਵੀ ਇਹ ਸੀਗਾ ਤੇ ਬਾਅਦ ਵਿੱਚ ਵੀ ਇਹਨੇ ਰਹਿਣਾ ਹੈ।

*ਨਾ ਇਸੁ ਉਸਨੁ ਨਹੀ ਇਸੁ ਸੀਤੁ ॥*
*ਨਾ ਇਸੁ ਦੁਸਮਨੁ ਨਾ ਇਸੁ ਮੀਤੁ ॥*
*ਨਾ ਇਸੁ ਹਰਖੁ ਨਹੀ ਇਸੁ ਸੋਗੁ ॥*
*ਸਭੁ ਕਿਛੁ ਇਸ ਕਾ ਇਹੁ ਕਰਨੈ ਜੋਗੁ ॥੨॥*
*ਨਾ ਇਸੁ ਬਾਪੁ ਨਹੀ ਇਸੁ ਮਾਇਆ ॥*
*ਇਹੁ ਅਪਰੰਪਰੁ ਹੋਤਾ ਆਇਆ ॥*
*ਪਾਪ ਪੁੰਨ ਕਾ ਇਸੁ ਲੇਪੁ ਨ ਲਾਗੈ ॥*
*ਘਟ ਘਟ ਅੰਤਰਿ ਸਦ ਹੀ ਜਾਗੈ ॥੩॥*
*ਤੀਨਿ ਗੁਣਾ ਇਕ ਸਕਤਿ ਉਪਾਇਆ ॥*
*ਅੰਗ - ੮੬੮*

ਤਿੰਨ ਗੁਣੀ ਤੇ ਇੱਕ ਸ਼ਕਤੀ ਉਪਾ ਦਿੱਤੀ ਮਾਇਆ ਦੀ -

*ਮਹਾ ਮਾਇਆ ਤਾ ਕੀ ਹੈ ਛਾਇਆ ॥*
*ਅੰਗ - ੮੬੮*

ਆਹ ਜਿਹੜਾ ਕੁਛ ਹੋ ਰਿਹਾ ਹੈ ਸਭ ਉਹਦੀ ਛਾਇਆ 'ਚ ਚਲ ਰਿਹਾ ਹੈ -

*ਅਛਲ ਅਛੇਦ ਅਭੇਦ ਦਇਆਲ ॥*
*ਦੀਨ ਦਇਆਲ ਸਦਾ ਕਿਰਪਾਲ ॥*
*ਤਾ ਕੀ ਗਤਿ ਮਿਤਿ ਕਛੂ ਨ ਪਾਇ ॥*
*ਨਾਨਕ ਤਾ ਕੈ ਬਲਿ ਬਲਿ ਜਾਇ ॥ ਅੰਗ - ੮੬੮*

ਸੋ ਸਾਰਿਆਂ ਦੇ ਅੰਦਰ ਮਹਾਰਾਜ ਕਹਿਣ ਲੱਗੇ, ਪਿਤਾ ਜੀ! ਜਿੰਨੀ ਵੀ ਵਿਚਾਰ ਕਰੀ ਹੈ, ਉਹ ਇੱਕੋ ਵਿਚਾਰ ਹੈ ਕਿ ਸਾਰਿਆਂ ਅੰਦਰ ਜਿਹੜਾ ਮੈਂ ਤੂੰ ਹੈ ਇਹ ਤਾਂ ਹੈਗਾ ਭੁਲੇਖਾ, ਪਰਛਾਵਾਂ -

*ਨਾਨਕ ਤਰਵਰੁ ਏਕੁ ਫਲੁ ਦੁਇ ਪੰਖੇਰੂ ਆਹਿ ॥*
*ਆਵਤ ਜਾਤ ਨ ਦੀਸਹੀ ਨਾ ਪਰ ਪੰਖੀ ਤਾਹਿ ॥*
*ਅੰਗ - ੫੫੦*

ਭੁਲੇਖੇ ਨੂੰ ਸਤਿ ਕਰਕੇ ਮੰਨ ਲਿਆ ਇਹਨੂੰ ਮਾਇਆ ਕਹਿੰਦੇ ਨੇ, ਅਸਲੀ ਚੀਜ਼ ਜਿਹੜੀ ਸੀ ਉਹਨੂੰ ਭੁੱਲ ਗਿਆ, ਨਕਲੀ ਚੀਜ਼ ਨੂੰ ਮੰਨ ਕੇ ਫੇਰ ਰਾਗ, ਦ੍ਵੈਸ਼, ਨਿੰਦਿਆ ਚੁਗਲੀ, ਈਰਖਾ, ਵਖੀਲੀ ਇਸ ਦੂੰਦ ਦੇ ਅੰਦਰ ਪੈ ਗਿਆ। ਦੂੰਦ ਦੇ ਵਿੱਚ ਪਿਆ ਹੋਇਆ ਉਹ ਜਿਹੜੀ ਛਾਇਆ ਹੈ, ਜਦ ਤੱਕ ਉਹਦੇ ਉਤੋਂ ਬੁਲਬਲਾ ਹਟਦਾ ਨਹੀਂ, ਓਨੀਂ ਦੇਰ ਤੱਕ ਉਹ ਛਾਇਆ ਘੁੰਮਦੀ ਹੈ, ਉਹਨੂੰ ਜੀਵ ਕਹਿੰਦੇ ਨੇ ਤੇ ਉਹ ਜੀਵ ਤੁਰੇ ਫਿਰਦੇ ਨੇ। ਸੋ ਇਹਦੇ ਵਿੱਚ ਅਸਲੀਅਤ ਇਹ ਹੈ ਕਿ -

*ਆਤਮ ਰਾਮੁ ਸਰਬ ਮਹਿ ਪੇਖੁ ॥*
*ਪੂਰਨ ਪੂਰਿ ਰਹਿਆ ਪ੍ਰਭ ਏਕੁ ॥*

***ਰਤਨੁ ਅਮੋਲੁ ਰਿਦੇ ਮਹਿ ਜਾਨੁ ॥***
***ਅਪਨੀ ਵਸਤੁ ਤੂ ਆਪਿ ਪਛਾਨੁ ॥ ੧ ॥***
***ਪੀ ਅੰਮ੍ਰਿਤੁ ਸੰਤਨ ਪਰਸਾਦਿ ॥***
***ਵਡੇ ਭਾਗ ਹੋਵਹਿ ਤਉ ਪਾਈਐ ਬਿਨੁ***
***ਜਿਹਵਾ ਕਿਆ ਜਾਣੈ ਸੁਆਦੁ ॥ ੧ ॥ ਰਹਾਉ ॥***
***ਅਠ ਦਸ ਬੇਦ ਸੁਨੇ ਕਹ ਡੋਰਾ ॥ ਅੰਗ - ੮੯੨***

ਕਹਿੰਦੇ ਬੋਲਾ ਕਿਵੇਂ ਸੁਣ ਲਵੇ ਆਹ ਬਚਨ, ਜਿਹੜਾ ਮਨ ਦਾ ਬੋਲਾ ਹੈ ਜਿਹਦੇ ਅੰਦਰ ਵੈਰਾਗ ਆਇਆ ਨਹੀਂ ਹੈ, ਲੱਗਿਆ ਨਹੀਂ ਜਿਹਦੇ ਅੰਦਰ, ਕੰਨ ਨਹੀਂ ਜਿਹਨੂੰ ਪ੍ਰਾਪਤ ਹੋਏ, ਕਹਿੰਦੇ ਉਹ ਬੋਲਾ ਕਿਵੇਂ ਸੁਣ ਲਏਗਾ। ਸੁਣ ਨਹੀਂ ਸਕਦਾ, ਕਿਉਂਕਿ ਉਹਦੇ ਅੰਦਰ ਕੰਨੂ ਨਹੀਂ ਖੁਲ੍ਹੇ ਹੋਏ ਤੇ ਅੱਖਾਂ ਨਹੀਂ ਖੁਲ੍ਹੀਆਂ। ਅਠਾਰ੍ਹਾਂ ਪੁਰਾਣ, ਚਾਰ ਵੇਦ, ਸਿਮ੍ਰਤੀਆਂ, ਸਾਰੀਆਂ ਸੁਣੀਆਂ, ਕਹਿੰਦੇ ਬੋਲਾ ਕਿਵੇਂ ਸੁਣ ਸਕਦਾ ਹੈ -

***ਕੋਟਿ ਪ੍ਰਗਾਸ ਨ ਦਿਸੈ ਅੰਧੇਰਾ ॥ ਅੰਗ - ੮੯੨***

ਜਿਹਦਾ ਮਨ ਅੰਨਾ ਹੈ, ਜਿਹਨੂੰ ਗਿਆਨ ਦੇ ਚਕਸ਼ੂ ਨਹੀਂ ਅਜੇ ਪ੍ਰਾਪਤ ਹੋਏ, ਉਹਨੂੰ ਦਿਸਦਾ ਨਹੀਂ ਵਾਹਿਗੁਰੂ ਘਟ-ਘਟ 'ਚ ਵਿਆਪਕ।

***ਪਸੂ ਪਰੀਤਿ ਘਾਸ ਸੰਗਿ ਰਚੈ ॥***
***ਜਿਸੁ ਨਹੀ ਬੁਝਾਵੈ ਸੋ ਕਿਤੁ ਬਿਧਿ ਬੁਝੈ ॥ ੨ ॥***
***ਜਾਨਣਹਾਰੁ ਰਹਿਆ ਪ੍ਰਭੁ ਜਾਨਿ ॥***
***ਓਤਿ ਪੋਤਿ ਭਗਤਨ ਸੰਗਾਨਿ ॥***
***ਬਿਗਸਿ ਬਿਗਸਿ ਅਪੁਨਾ ਪ੍ਰਭੁ ਗਾਵਹਿ ॥***
***ਨਾਨਕ ਤਿਨ ਜਮ ਨੇੜਿ ਨ ਆਵਹਿ ॥***
***ਅੰਗ - ੮੯੨***

ਉਨ੍ਹਾਂ ਦੇ ਜਮ ਨੇੜ ਨਹੀਂ ਆਉਂਦਾ। ਸੋ ਵਿਚਾਰ ਤੇ ਗਿਆਨ ਰੂਪੀ ਅੱਖਾਂ ਨਹੀਂ ਜਿਹਦੇ ਕੋਲ ਨਿਸ਼ਚਾ ਤੇ ਵਿਚਾਰ ਰੂਪੀ ਕੰਨ ਨਹੀਂ ਹਨ, ਉਹ ਬੋਲਾ ਹੈ ਸੰਸਾਰ 'ਚ, ਕਿੰਨੀਆਂ ਹੀ ਆਵਾਜ਼ਾਂ ਦੇ ਦਿਓ, ਉਹ ਸੁਣਦਾ ਹੀ ਨਹੀਂ ਹੈ -

***ਧਾਰਨਾ - ਸੁੱਤੇ ਪਏ ਨੇ ਭਾਗ***
***ਦਿੱਤੀਆਂ ਬਾਗਾਂ ਤੋਂ ਨਾ ਜਾਗਦੇ।***
***ਫਰੀਦਾ ਕੂਕੇਦਿਆ ਚਾਂਗੇਦਿਆ***
***ਮਤੀ ਦੇਦਿਆ ਨਿਤ ॥***
***ਜੋ ਸੈਤਾਨਿ ਵੰਞਾਇਆ ਸੇ ਕਿਤ ਫੇਰਹਿ ਚਿਤ ॥ਅੰਗ - ੧੩੭੮***

ਬੜਾ ਸ਼ਿਕਵਾ ਕੀਤਾ ਹੈ ਬਾਣੀ ਦੇ ਅੰਦਰ ਕਿ ਚਾਰੇ ਵੇਦ, ਛੇਈ ਸਾਸ਼ਤਰ, ਸਤਾਈ ਸਿਮ੍ਰਿਤੀਆਂ, ਉਪਨਿਸ਼ਦਾਂ, ਕੁਰਾਨ ਸ਼ਰੀਫ, ਤੌਰੇਤ, ਅੰਜੀਲ ਜੰਬੂਰ, ਬਾਈਬਲ, ਗੁਰੂ ਗ੍ਰੰਥ ਸਾਹਿਬ, ਲੱਖਾਂ ਮਹਾਤਮਾ ਪੁਕਾਰ-ਪੁਕਾਰ ਕੇ ਇੱਕੋ ਗੱਲ ਕਹਿ ਰਹੇ ਨੇ, ਲੇਕਿਨ ਕਹਿੰਦੇ ਮਾਇਆ ਨੇ ਜਿਹੜੇ ਮੋਹ ਲਏ, ਸ਼ੈਤਾਨ ਨੇ ਜਿਨ੍ਹਾਂ ਦਾ ਚਿੱਤ ਫੇਰ ਦਿੱਤਾ, ਉਹ ਚਿੱਤ ਫੇਰਦੇ ਨਹੀਂ ਹੈਗੇ। ਇਸ ਗੱਲ ਵਿੱਚ ਨਹੀਂ ਆਉਂਦੇ। ਸਮਝਣ ਦਾ ਯਤਨ ਨਹੀਂ ਕਰਦੇ, ਜੇ ਸਮਝਦੇ ਨਹੀਂ ਤਾਂ intlectual level ਤੋਂ ਅੱਗੇ ਆਤਮਕ ਮੰਡਲ ਵਿੱਚ ਪ੍ਰਵੇਸ਼ ਨਹੀਂ ਹੁੰਦਾ, ਕਿਉਂਕਿ ਇੱਕ ਹੁੰਦਾ ਹੈ ਬੁੱਝਣਾ, ਅਕਲ ਦੇਣਾ, ਇੱਕ ਹੁੰਦਾ ਹੈ ਆਤਮਕ ਮੰਡਲ ਵਿੱਚ ਜਾ ਕੇ ਬੁੱਝਣਾ। ਜਿਹਨੂੰ ਉਨਮਨੀ ਮੰਡਲ ਕਹਿੰਦੇ ਨੇ। ਉਨਮਨੀ ਮੰਡਲ 'ਚ ਜਦੋਂ ਅਸੀਂ ਬੁੱਝਾਂਗੇ, ਉਥੇ ਨਿਸ਼ਾਨੀਆਂ ਨੇ ਸਾਰੀਆਂ।

***ਘਰ ਮਹਿ ਘਰੁ ਦੇਖਾਇ ਦੇਇ***
***ਸੋ ਸਤਿਗੁਰੁ ਪੁਰਖੁ ਸੁਜਾਣੁ ॥***
***ਪੰਚ ਸਬਦ ਧੁਨਿਕਾਰ ਧੁਨਿ ਤਹ***
***ਬਾਜੈ ਸਬਦੁ ਨੀਸਾਣੁ ॥***
***ਦੀਪ ਲੋਅ ਪਾਤਾਲ ਤਹ ਖੰਡ ਮੰਡਲ ਹੈਰਾਨੁ ॥***
***ਤਾਰ ਘੋਰ ਬਾਜਿੰਤ੍ਰ ਤਹ ਸਾਚਿ ਤਖਤਿ ਸੁਲਤਾਨੁ ॥***
***ਸੁਖਮਨ ਕੈ ਘਰਿ ਰਾਗੁ ਸੁਨਿ***
***ਸੁੰਨਿ ਮੰਡਲਿ ਲਿਵ ਲਾਇ ॥ ਅੰਗ - ੧੨੯੧***

ਉਸੇ ਨੂੰ ਮਹਾਰਾਜ ਕਹਿੰਦੇ ਨੇ -

***ਨਉ ਦਰਵਾਜੇ ਕਾਇਆ ਕੋਟੁ ਹੈ***
***ਦਸਵੈ ਗੁਪਤੁ ਰਖੀਜੈ ॥***
***ਬਜਰ ਕਪਾਟ ਨ ਖੁਲਨੀ ਗੁਰ ਸਬਦਿ ਖੁਲੀਜੈ ॥***
***ਅੰਗ - ੯੫੪***

ਜਦੋਂ ਖੁਲ੍ਹ ਗਏ ਫੇਰ ਕੀ ਹੁੰਦਾ ਹੈ -

***ਅਨਹਦ ਵਾਜੇ ਧੁਨਿ ਵਜਦੇ ਗੁਰ ਸਬਦਿ ਸੁਣੀਜੈ॥***
***ਅੰਗ - ੯੫੪***

ਜ਼ੁਬਾਨੀ ਤਾਂ ਨਹੀਂ ਨਾ ਖੁਲ੍ਹਦੇ, ਅਕਲ ਦੇ ਨਾਲ ਤਾਂ ਨਹੀਂ ਨਾ ਖੁਲ੍ਹਦੇ, ਇਹ ਤਾਂ ਫੇਰ ਵਿਚਾਲੇ ਰਹਿ ਜਾਂਦਾ ਹੈ। ਉਥੇ ਤਾਂ ਨਿਸ਼ਾਨੀਆਂ ਨੇ, ਜਦੋਂ ਪ੍ਰਕਾਸ਼ ਹੋਏਗਾ ਫੇਰ ਨਜ਼ਰ ਆਏਗਾ -

***ਤਿਤੁ ਘਟ ਅੰਤਰਿ ਚਾਨਣਾ ਕਰਿ ਭਗਤਿ ਮਿਲੀਜੈ ॥***
***ਸਭ ਮਹਿ ਏਕੁ ਵਰਤਦਾ ਜਿਨਿ ਆਪੇ ਰਚਨ ਰਚਾਈ॥***
***ਅੰਗ - ੯੫੪***
***ਵਾਹੁ ਵਾਹੁ ਸਚੇ ਪਾਤਿਸਾਹ ਤੂ ਸਚੀ ਨਾਈ ॥***
***ਅੰਗ - ੯੪੭***

ਉਸ ਵੇਲੇ ਪਿਤਾ ਕਾਲੂ ਜੀ ਕਹਿਣ ਲੱਗੇ, ਹੇ ਨਾਨਕ! ਜੋ ਆਪ ਨੇ ਬਚਨ ਕੀਤੇ ਨੇ ਇੱਕ-ਇੱਕ ਮੇਰੇ ਹਿਰਦੇ 'ਚ ਪਰੋਏ ਗਏ ਨੇ, ਪਰ ਮੈਨੂੰ ਅਜੇ ਵੀ ਸੰਸਾ ਹੈ। ਕਹਿਣ ਲੱਗੇ, ਉਹ ਵੀ ਦੱਸੋ ਪਿਤਾ ਜੀ। ਕਹਿਣ ਲੱਗੇ ਜਦੋਂ ਵਾਹਿਗੁਰੂ ਸੀਗਾ, ਉਹ ਪੂਰਨ ਗਿਆਨ ਵਿੱਚ ਖੇਲ੍ਹਣ ਲੱਗਿਆ ਸੀ, ਅਗਿਆਨ ਕਿੱਥੋਂ ਆ ਗਿਆ। ਇਹ ਭਟਕਣਾ ਕਿੱਥੋਂ ਆ ਗਈ, ਦੁੱਖ ਕਿਥੋਂ ਆ ਗਏ, ਇਹ ਜੀਵ ਭੁੱਲ ਕਿਉਂ ਗਏ, ਜਦੋਂ ਪੂਰਨ ਗਿਆਨ ਸੀ ਉਸ ਵੇਲੇ। ਜਦੋਂ ਕਰਮ ਹੈ ਹੀ ਨਹੀਂ ਸੀ, ਕਰਮ ਦਾ ਫਲ ਕਿੱਥੋਂ ਮਿਲ ਗਿਆ, ਆਹ ਸੰਸਾ ਮੇਰੇ ਮਨ ਵਿੱਚ ਹੈ, ਸੋ ਮਹਾਰਾਜ ਕਹਿਣ ਲੱਗੇ ਪਿਤਾ ਜੀ, ਵਾਹਿਗੁਰੂ ਨੇ ਜਦ ਸ੍ਰਿਸ਼ਟੀ ਰਚੀ ਹੈ ਨਾ, ਖੇਲ੍ਹ ਕੀਤਾ ਹੈ, ਇਹਦੇ ਵਿੱਚ ਸਭ ਤੋਂ ਪਹਿਲਾਂ ਅਹੰ ਭਾਵ ਪੈਦਾ ਕੀਤਾ ਹੈ ਜਿਹਨੂੰ ਹਉਮੈ ਕਹਿੰਦੇ ਨੇ ਹਉਮੈ ਦੇ ਤੱਤ ਤੋਂ ਹੀ ਸਾਰੀ ਜੋ ਮਾਇਆ ਹੈ, ਜਿਹਨੂੰ ਮਹਿ ਤੱਤ ਕਹਿੰਦੇ ਨੇ, ਬੁੱਧੀ ਕਹਿੰਦੇ ਨੇ ਉਹ ਪੈਦਾ ਹੋ ਗਈ, ਉਹਦੇ ਵਿਚੋਂ ਸ਼ਬਦ, ਸਪਰਸ਼, ਰੂਪ, ਰਸ,

ਗੰਧ; ਪੰਜ ਤਨ ਮਾਤਰਾ ਤੇ ਇਨ੍ਹਾਂ ਦੇ ਵਿਚੋਂ ਪੰਜ ਸਥੂਲ ਤੱਤ ਪਾਣੀ, ਅੱਗ, ਧਰਤੀ ਵਗੈਰਾ ਇਨ੍ਹਾਂ ਤੋਂ ਮਨ ਪੈਦਾ ਹੋਇਆ, ਬੁੱਧੀ ਪੈਦਾ ਹੋਈ ਤੇ ਚਿੱਤ ਪੈਦਾ ਹੋਇਆ ਤੇ ਝੂਠਾ ਪਰਛਾਵਾਂ ਇਨ੍ਹਾਂ 'ਚ ਪ੍ਰਵੇਸ਼ ਕਰਕੇ ਮੈਂ ਬਣ ਕੇ ਇਹਦੇ 'ਚ ਆ ਕੇ ਦਾਖਲ ਹੋ ਗਿਆ, ਇਹ ਕਰਤਾ ਪੁਰਖ ਨੇ ਹੀ ਇਹ ਚੀਜ਼ ਬਣਾ ਦਿੱਤੀ, ਖੇਲ੍ਹਣ ਵਾਸਤੇ –

***ਧਾਰਨਾ – ਜਿਨ ਰਚ ਰਚਿਆ ਪੁਰਖ ਬਿਧਾਤੇ,***
***ਨਾਲੇ ਹਉਮੈ ਪਾਈ ਹੈ।***

***ਜਿਨਿ ਰਚਿ ਰਚਿਆ ਪੁਰਖਿ ਬਿਧਾਤੈ***
***ਨਾਲੇ ਹਉਮੈ ਪਾਈ ॥***
***ਜਨਮ ਮਰਣੁ ਉਸ ਹੀ ਕਉ ਹੈ ਰੇ***
***ਓਹਾ ਆਵੈ ਜਾਈ ॥ ਅੰਗ – ੯੯੯***

ਕਹਿਣ ਲੱਗੇ, ਪਿਤਾ ਜੀ! ਇਹ ਸਾਰਾ ਖੇਲ੍ਹ ਹਉਮੈ ਕਰਕੇ ਹੋ ਰਿਹਾ ਹੈ, ਇੱਕ ਤੋਂ ਅਨੇਕ ਵੀ ਪ੍ਰਤੀਤ ਹਉਮੈ ਕਰਕੇ ਹੀ ਦਿਸਦਾ ਹੈ, ਹਉਮੈ ਹੀ ਕਰਮ ਕਰਦੀ ਹੈ, ਹਉਮੈ ਹੀ ਬੰਧਨ ਵਿੱਚ ਪੈਂਦੀ ਹੈ, ਹਉਮੈ ਹੀ ਜੰਮਦੀ ਹੈ, ਹਉਮੈ ਹੀ ਮਰਦੀ ਹੈ, ਸੱਤਾ ਪ੍ਰਮੇਸ਼ਰ ਦੀ ਹੈ ਇਹਨੂੰ। ਸੰਸਾਰ ਦੀ ਉਪਜ –

***ਕਿਤੁ ਕਿਤੁ ਬਿਧਿ ਜਗੁ ਉਪਜੈ ਪੁਰਖਾ***
***ਕਿਤੁ ਕਿਤੁ ਦੁਖਿ ਬਿਨਸਿ ਜਾਈ ॥***
***ਹਉਮੈ ਵਿਚਿ ਜਗੁ ਉਪਜੈ ਪੁਰਖਾ***
***ਨਾਮਿ ਵਿਸਰਿਐ ਦੁਖੁ ਪਾਈ ॥ ਅੰਗ – ੯੪੬***

ਸੋ ਇਸ ਤਰ੍ਹਾਂ ਦੇ ਨਾਲ ਮਹਾਰਾਜ ਕਹਿਣ ਲੱਗੇ –

***ਹੇ ਪਿਤ!ਇਕ ਪਰਮਾਤਮ ਸਾਰੇ।***
***ਰਾਗ ਦ੍ਵੈਖ ਕਿਉਂ ਕਰਹੁ ਬਿਚਾਰੇ।***
***ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਪੰਨਾ ੮੧੪***

ਰਾਗ ਤੇ ਦ੍ਵੈਸ਼, ਲਗਾਓ ਤੇ ਰੁੱਖਾਪਨ ਕਿਉਂ ਵਿਚਾਰ ਕਰਦੇ ਓਂ।

***ਅਪਰ ਕਲਪਨਾ ਤੇ ਮਨ ਰੋਕਹੁ।***
***ਸਰਬ ਸਥਾਨ ਏਕ ਅਵਲੋਕਹੁ॥***
***ਜਗਤ ਮੋਹਨੀ ਜੋ ਇਹ ਮਾਯਾ।***
***ਇਸ ਬਿਧਿ ਜਾਨਹੁ ਜਿਉਂ ਤਨ ਛਾਯਾ।***
***ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਪੰਨਾ ੮੧੪***

ਜਿਵੇਂ ਤਨ ਦੀ ਛਾਂ ਹੁੰਦੀ ਹੈ ਐਉਂ ਜਾਣੋ, ਜੇ ਤਾਂ ਸੂਰਜ ਵਲ ਮੂੰਹ ਕਰ ਲਓ, ਛਾਂ ਪਿੱਛੇ ਹੋ ਜਾਂਦੀ ਹੈ, ਜੇ ਛਾਂ ਨੂੰ ਫੜਨਾ ਚਾਹੋ ਇਹ ਅੱਗੇ-ਅੱਗੇ ਜਾਂਦੀ ਹੈ। ਸੋ ਕਰਤਾਰ ਵਲ ਮੂੰਹ ਕਰੇ ਤਾਂ ਪਿੱਛੇ ਲਗਦੀ ਹੈ, ਜੇ ਪਿੱਠ ਕਰੇ ਤਾਂ ਫੇਰ ਅੱਗੇ ਭੱਜਦੀ ਹੈ। ਸੋ ਸਭ ਦਾ ਮੂਲ ਵਾਹਿਗੁਰੂ ਹੈ, ਸ਼ੇਰ ਦ੍ਰਿਸ਼ਟੀ ਰੱਖੋ, ਤੁਸੀਂ ਆਹ ਸਾਰੇ ਪਸਾਰੇ ਹਉਮੈ ਤੋਂ ਉਪਰ ਇੱਕੋ ਹੀ ਪ੍ਰਮੇਸ਼ਰ ਅਨੇਕ ਰੂਪ ਵਿੱਚ ਹੋਇਆ ਹੈ, ਉਹਦੇ ਉੱਤੇ ਆਪਣੀ ਬਿਰਤੀ ਨੂੰ ਤਦਾਕਾਰ ਕਰੋ ਤੇ ਵਾਹਿਗੁਰੂ ਜੀ ਨੂੰ ਸਦਾ ਹੀ ਯਾਦ ਵਿੱਚ ਵਸਾਓ। ਸੋ ਇਸ ਤਰ੍ਹਾਂ ਜਦੋਂ ਉਪਦੇਸ਼ ਦਿੱਤਾ, ਉਸ ਵੇਲੇ ਨੂੰ ਦੂਰ ਕਰਨ ਦਾ ਜੋ ਇਲਾਜ ਹੈ –

***ਹਉਮੈ ਏਹਾ ਜਾਤਿ ਹੈ ਹਉਮੈ ਕਰਮ ਕਮਾਹਿ ॥***
***ਹਉਮੈ ਏਈ ਬੰਧਨਾ ਫਿਰਿ ਫਿਰਿ ਜੋਨੀ ਪਾਹਿ ॥***
***ਅੰਗ – ੪੬੬***

ਤੇ

***ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ ॥***
***ਕਿਰਪਾ ਕਰੇ ਜੇ ਆਪਣੀ ਤਾ ਗੁਰ ਕਾ ਸਬਦੁ ਕਮਾਹਿ ॥***
***ਨਾਨਕੁ ਕਹੈ ਸੁਣਹੁ ਜਨਹੁ ਇਤੁ ਸੰਜਮਿ ਦੁਖ ਜਾਹਿ॥***
***ਅੰਗ – ੪੬੬***

ਜਿਹੜੇ ਆਪਾਂ ਗੁਰੂ ਦੇ ਸ਼ਬਦਾਂ ਦੀ ਹੁਣ ਤੱਕ ਵਿਚਾਰ ਕਰੀ ਹੈ, ਇਹਨੂੰ ਵਿਚਾਰੋ ਹਿਰਦੇ ਦੇ ਅੰਦਰ, ਜਦੋਂ ਅਸੀਂ ਵਿਚਾਰਾਂਗੇ, ਇਹਨੂੰ ਸਵੈ-ਸਰੂਪ ਦਾ ਧਿਆਨ ਕਹਿੰਦੇ ਨੇ, ਲੇਕਿਨ ਪਹਿਲਾਂ ਓਨੀਂ ਦੇਰ ਤੱਕ ਵਿਚਾਰ ਵਿੱਚ ਨਹੀਂ ਆਉਂਦਾ। ਜਦ ਤੱਕ ਰੋਮ-ਰੋਮ ਦੇ ਵਿੱਚ ਨਾਮ ਨਾ ਰਚ ਜਾਵੇ, ਇਹ ਸ਼ਰਤ ਹੈ ਇਹਦੀ। ਜਦ ਰੋਮ-ਰੋਮ ਦੇ ਵਿੱਚ ਵਸ ਗਿਆ, ਨਾਮ ਤੁਰਦੇ-ਫਿਰਦੇ, ਦੇਖਦੇ-ਸੁਣਦੇ –

***ਹਰਹਟ ਭੀ ਤੂੰ ਤੂੰ ਕਰਹਿ ਬੋਲਹਿ ਭਲੀ ਬਾਣਿ ॥***
***ਅੰਗ – ੧੪੨੦***

ਉਸ ਵੇਲੇ ਉਹ ਸੋਝੀ ਜਾਗਦੀ ਹੈ, ਜਿਹਨੂੰ ਉਨਮਨ ਕਹਿੰਦੇ ਨੇ। ਉਨਮਨ ਦੇ ਵਿੱਚ ਜਾ ਕੇ ਸਵੈ ਸਰੂਪ ਦੀ ਸੋਝੀ ਆਉਂਦੀ ਹੈ। ਸਵੈ ਸਰੂਪ ਦੀ ਸੋਝੀ ਜਦੋਂ ਹੋ ਗਈ, ਫੇਰ ਪ੍ਰਮੇਸ਼ਰ ਦੀ ਸੋਝੀ ਹੋ ਜਾਇਆ ਕਰਦੀ ਹੈ, ਗੁਰੂ ਦੀ ਕ੍ਰਿਪਾ ਨਾਲ। ਸੋ ਐਨੇ ਜਦ ਬਚਨ ਕਰੇ, ਤਾਂ ਪਿਤਾ ਕਾਲੂ ਦੀ ਸਮਾਧੀ ਲਗ ਗਈ। ਓਸ ਥਾਂ ਪਹੁੰਚ ਗਏ, ਮਾਇਆ ਤੋਂ ਪਾਰ ਕਰ ਦਿੱਤਾ ਗੁਰੂ ਨਾਨਕ ਪਾਤਸ਼ਾਹ ਨੇ। ਹੁਣ ਗੁਰੂ ਨਾਨਕ ਪਾਤਸ਼ਾਹ ਆਪਣੀ ਮੌਜ ਵਿੱਚ ਰਹਿ ਰਹੇ ਨੇ, ਕਿੰਨੇ ਦਿਨ ਲੰਘ ਗਏ ਤੇ ਇਨ੍ਹਾਂ ਦਾ ਸੁਭਾਵ ਵੀ ਬਦਲ ਗਿਆ। ਉਸ ਵੇਲੇ ਇੱਕ ਦਿਨ ਮਹਾਰਾਜ ਵਾਪਸ ਆਏ ਤਾਂ ਬੜੇ ਲੋਕ ਆਏ ਹੋਏ ਨੇ, ਰਾਸ਼ਨ ਵਗੈਰਾ ਖਰੀਦੇ ਹੋਏ ਨੇ, ਕੜਾਹੀਆਂ ਚੜ੍ਹਨ ਦਾ ਯਤਨ ਹੋ ਰਹੇ ਨੇ। ਮਹਾਰਾਜ ਕਹਿਣ ਲੱਗੇ, ਪਿਤਾ ਜੀ! ਇਹ ਕੀ ਕਰਨ ਲੱਗੇ ਹੋਏ ਓਂ ਤੁਸੀਂ। ਕਹਿਣ ਲੱਗੇ, ਬੇਟਾ! ਸਰਾਧ ਆ ਗਏ ਤੇ ਮੈਂ ਸਰਾਧ ਕਰਨਾ ਹੈ। ਕਹਿੰਦੇ ਤੁਹਾਨੂੰ ਸ਼ਰਾਧਾਂ ਦੀ ਲੋੜ ਨਹੀਂ ਹੈ{ ਕਹਿੰਦੇ, ਪੁੱਤਰ! ਮੇਰਾ ਧਰਮ ਹੈ ਤੇ ਮੇਰੇ ਜਾਣ ਤੋਂ ਬਾਅਦ ਤੂੰ ਮੇਰਾ ਵੀ ਸਰਾਧ ਕਰਿਆ ਕਰੀਂ।

ਮਹਾਰਾਜ ਕਹਿਣ ਲੱਗੇ, ਪਿਤਾ ਜੀ ਸ਼ਰਾਧਾਂ ਦੀ ਆਪਾਂ ਨੂੰ ਲੋੜ ਨਹੀਂ ਰਹੀ।

ਕਿਵੇਂ ਨਾਨਕ?

ਆਪ ਨੇ ਕਿਹਾ, ਸ਼ਰਾਧ ਜਿਥੇ ਕੀਤੇ ਜਾਂਦੇ ਨੇ ਉਹ ਮੰਡਲ ਬਹੁਤ ਛੋਟੇ ਤੇ ਨੀਵੇਂ ਨੇ ਤੇ ਜਿਹੜੇ ਤੁਹਾਡੇ ਬਜ਼ੁਰਗ ਨੇ ਉਹ ਉਨ੍ਹਾਂ ਤੋਂ ਉਪਰ ਲੰਘ ਗਏ ਨੇ। ਕਹਿਣ ਲੱਗੇ, ਪੁੱਤਰ! ਜੇ ਤੂੰ ਮੈਨੂੰ ਅੱਖਾਂ ਨਾਲ ਦਿਖਾ ਦੇਵੇਂ ਨਾ ਤਾਂ ਮੈਂ ਮੰਨਾਂਗਾ ਇਸ ਨੂੰ। ਜਿਵੇਂ ਤੂੰ ਮਾਇਆ ਲਾਹੀ ਹੈ ਮੇਰੇ ਤੋਂ ਇਵੇਂ ਜਿਵੇਂ ਮੇਰਾ ਇਹ ਵੀ ਭਰਮ ਦੂਰ ਕਰ ਦੇ। ਓਸ ਵੇਲੇ ਮਹਾਰਾਜ ਜੀ ਨੇ ਹੱਥ ਫੜ ਲਿਆ। ਕਹਿੰਦੇ ਨੇਤਰ ਬੰਦ ਕਰੋ। ਨੇਤਰ ਬੰਦ ਕਰੇ, ਸਾਰੇ ਜਿੰਨੇ ਮੰਡਲ ਸੀ, ਇੱਕ-ਇੱਕ 'ਚੋਂ ਲੰਘਦੇ ਜਾਂਦੇ ਨੇ। ਗੰਧਰਬ ਲੋਕ, ਦੇਵ

ਪੁੱਤਰ - ਮਾਂ ਜੀ! ਤੁਹਾਡੀਆਂ ਮੱਤਾਂ ਬੜੀਆਂ ਉੱਤਮ ਹਨ, ਪਰ -

***ਕਬੀਰ ਲਾਗੀ ਪ੍ਰੀਤਿ ਸੁਜਾਨ ਸਿਉ***
***ਬਰਜੈ ਲੋਗੁ ਅਜਾਨੁ॥***
***ਤਾ ਸਿਉ ਟੂਟੀ ਕਿਉ ਬਨੈ ਜਾਕੈ ਜੀਅ ਪਰਾਨ॥***

ਨੱਚਣ ਲੱਗੀ ਤਾਂ ਘੁੰਡ ਕੇਹਾ? ਮਾਤਾ ਜੀ! (ਲੰਮਾ ਹਾਹੁਕਾ ਲੈ ਕੇ) ਮੇਰੇ ਹਿਰਦੇ ਵਿਚ ਗੁਰੂ ਗੋਬਿੰਦ ਸਿੰਘ ਜੀ ਕਲਗੀਆਂ ਵਾਲੇ ਦੀ ਪ੍ਰੀਤਿ ਘਰ ਕਰ ਗਈ ਹੈ, ਰੋਮ ਰੋਮ ਵਿੱਚ ਪ੍ਰੇਮ ਸਮਾਂ ਗਿਆ ਹੈ ਤੇ ਹਰ ਪਾਸੇ ਮੈਨੂੰ ਉਨ੍ਹਾਂ ਦਾ ਸ਼ਬਦ ਸੁਣਾਈ ਦਿੰਦਾ ਹੈ। ਉਹ ਪਿਆਰਾ ਸੁੰਦਰ ਤੇ ਜੱਸੀ ਚਿਹਰਾ ਹਰ ਪੱਤੇ, ਹਰ ਫੁੱਲ, ਹਰ ਰੰਗ ਵਿਚੋਂ ਚਮਕਦਾ ਦਿਸਦਾ ਤੇ ਮੈਨੂੰ ਆਪਣੀ ਵੱਲ ਖਿੱਚਦਾ ਹੈ। ਮੇਰਾ ਆਪਣਾ ਆਪ ਮੇਰੇ ਵੱਸ ਨਹੀਂ, ਮੈਂ ਸਿੱਖ ਹੋਣ ਕਰਕੇ ਸੰਸਾਰਕ ਦੁੱਖਾਂ ਨੂੰ ਬੜੀ ਤਰ੍ਹਾਂ ਜਾਣਦਾ ਹਾਂ, ਤੁਹਾਡੇ ਸੰਤਾਪ ਤੇ ਪਿਤਾ ਜੀ ਦੀ ਮੁਸ਼ਕਿਲ ਨੂੰ ਭੀ ਸਮਝਦਾ ਹਾਂ। ਪਰ ਹਾਇ ਕੀ ਕਰਾਂ? ਪਿਆਰੇ ਦਾ ਪਿਆਰ ਘੁਮਲਘੋਰ ਵਿੱਚ ਫਸੇ ਜੀਵ ਵਾਂਗੂ ਮੈਨੂੰ ਆਪਣੀ ਕਲਾਈ ਵਿਚੋਂ ਨਿਕਲਣ ਨਹੀਂ ਦਿੰਦਾ। ਤੁਸਾਂ ਗੁਰੂ ਗੋਬਿੰਦ ਸਿੰਘ ਜੀ ਦਾ ਨਾਮ ਸੁਣਿਆ, ਮੈਨੂੰ ਅੰਗ ਸੰਗ ਦਿੱਸਦੇ ਹਨ। ਮਾਂ ਜੀ -

***ਕਮਲ ਨੈਨ ਅੰਜਨ ਸਿਆਮ ਚੰਦ੍ਰ ਬਦਨ ਚਿਤ ਚਾਰ॥***
***ਮੂਸਨ ਮਗਨ ਮਰੰਮ ਸਿਉ ਖੰਡ ਖੰਡ ਕਰਿ ਹਾਰ॥***

(ਰਾਮ ਲਾਲ ਦਾ ਇਹ ਭਾਵ ਸੀ (ਕਲਗੀਆਂ ਵਾਲੇ ਦਾ) ਮੁਖੜਾ ਚੰਦ (ਵਰਗਾ ਹੈ) ਨੈਣ ਕਮਲਾਂ (ਵਰਗੇ ਹਨ) ਜੋ ਸੁਰਮੇ (ਨਾਲ) ਸ਼ਯਾਮ (ਰੰਗ ਦੀ ਮੌਜ ਦੇ ਰਹੇ) ਐਸੀ ਸੁਹਣੀ ਤੱਕਣੀ ਤੱਕ ਰਹੇ ਹਨ (ਕਿ) ਮਨ ਨੂੰ ਮੋਰ ਰਹੇ ਹਨ, (ਉਸ ਪਿਆਰੇ ਦੇ) ਭੇਦ ਵਿਚ ਮੈਂ ਮਗਨ ਹੋ ਗਿਆ ਹਾਂ। ਐਸੀ ਮਗਨਤਾ ਹੈ ਕਿ ਕੋਈ ਟੋਟੇ ਟੋਟੇ ਕਰ ਦੇਵੇ ਤਾਂ ਉਹ ਹਾਰੇਗਾ। (ਮੈਨੂੰ ਸਰੀਰ ਕਟੀਣ ਦਾ ਪਤਾ ਬੀ ਨਹੀਂ ਲਗੇਗਾ।) ਅਥਵਾ - (ਆਪਣਾ ਆਪ) ਟੁਕੜੇ-ਟੁਕੜੇ ਕਰਕੇ (ਪ੍ਰੇਮ ਦੀ ਬਾਜ਼ੀ ਉਸ ਦੇ ਅੱਗੇ ਹਾਰ ਦਿੱਤੀ ਹੈ। ਭਾਵ ਆਪਾ ਸਦਕੇ ਕਰ ਦਿੱਤਾ ਹੈ)

ਮਾਂ - (ਹਾਹੁਕਾ ਲੈ ਕੇ) ਬੱਚਾ ਸੱਚ ਹੈ, ਜਿਨ੍ਹਾਂ ਪ੍ਰੇਮ ਪਿਆਲੇ ਪੀਤੇ ਸੋ ਘਰ ਦੇ ਕੰਮੋਂ ਗਈਆਂ। ਪਰ ਫੇਰ ਬੀ ਐਸਾ ਕੰਮ ਕਰੀਏ ਕਿ ਸੱਪ ਬੀ ਮਰ ਜਾਏ ਤੇ ਲਾਠੀ ਬੀ ਬਚ ਜਾਏ।

ਪੁੱਤਰ - ਮਾਂ ਜੀ! ਦੱਸੋ, ਜ਼ਰੂਰ ਐਸੀ ਗੱਲ ਦੱਸੋ ਕਿ ਮੇਰੀ ਸਿੱਖੀ ਬੀ ਕੇਸਾਂ ਸੁਆਸਾਂ ਨਾਲ ਨਿਭ ਜਾਏ ਤੇ ਆਪ ਬੀ ਔਖੇ ਨਾ ਹੋਵੇ।

ਮਾਂ - ਬੱਚਾ ਕੇਸ ਛੱਡ ਦੇਹ, ਸਿੱਖਾਂ ਦੀ ਸੰਗਤ ਛੱਡ ਦੇਹ, ਸ਼ਕਲ ਪਿਤਾ ਵਾਲੀ ਰੱਖ; ਚਿਤੋਂ ਜੋ ਤੈਨੂੰ ਭਾਵੇ ਸੋ ਕਰ ਤੇ ਘਰ ਬੈਠਾ ਰਹੁ।

ਪੁੱਤਰ - ਮਾਂ ਜੀ! ਤੁਸਾਂ ਮੇਰਾ ਕਲੇਜਾ ਵਿੰਨ੍ਹ ਦਿੱਤਾ ਹੈ। ਮੈਂ ਅੰਦਰੋਂ ਹੋਰ ਤੇ ਬਾਹਰੋਂ ਹੋਰ ਹੋਵਾਂ? ਕੇਸ! ਪਿਆਰੇ ਕੇਸ! ਜਿੰਦੋ ਪਿਆਰੇ ਕੇਸ! ਤਿਆਗਾਂ? ਗੁਰੂ ਕਾ ਤਾਜ ਬਖਸ਼ਿਆ ਭੋਇੰ ਤੇ ਪਟਕਾ? ਪਿਆਰੇ ਦੀ ਨਿਸ਼ਾਨੀ, ਪਿਆਰੇ ਦੀ ਪ੍ਰੇਮ-ਭਰੀ ਯਾਦ ਸੱਟ ਦਿਆਂ? ਹਾਇ! ਮੌਤ ਆਵੇ ਪਰ ਇਹ ਨਾ ਹੋਵੇ! ਉਹ ਪਿਆਰਾ, ਮੇਰੀ ਜਿੰਦ ਦੀ ਬੀ ਜਿੰਦ, ਮੇਰੇ ਆਤਮਾਂ ਦੀ ਬੀ ਆਤਮਾਂ ਗੁਰੂ ਗੋਬਿੰਦ ਸਿੰਘ, ਮੈਂ ਉਨ੍ਹਾਂ ਦੇ ਹੁਕਮ ਨੂੰ ਨਾ ਮੰਨਾਂ? ਮਾਂ ਜੀ! ਮੌਤ ਆਵੇ, ਪਰ ਇਹ ਦਿਨ ਨਾ ਆਵੇ (ਠੰਢਾ ਸਾਹ ਤੇ ਅੱਖਾਂ ਤਰ ਬਤਰ)।

ਮਾਂ - ਬੱਚਾ! ਮੈਂ ਪੱਥਰ ਚਿੱਤ ਤੇਰੇ ਕੋਮਲ ਹਿਰਦੇ ਦੀਆਂ ਬਰੀਕ ਗੱਲਾਂ ਕਿੱਥੋਂ ਸਮਝਾਂ? ਪਰ ਧਰਮ ਤਾਂ ਹਿਰਦੇ ਵਿੱਚ ਹੈ, ਦਿਖਾਵੇ ਨਾਲ ਕੀ ਬਣਦਾ ਹੈ?

ਪੁੱਤਰ - ਮਾਂ! ਧਰਮ ਉਸ ਵਸਤੂ ਦਾ ਨਾਮ ਹੈ ਜੋ ਪ੍ਰਮੇਸ਼ਰ ਆਪਣੇ ਪਿਆਰਿਆਂ ਦੀ ਰਾਹੀਂ ਸੰਸਾਰ ਨੂੰ ਦੱਸਦਾ ਹੈ। ਗੁਰੂ ਗੋਬਿੰਦ ਸਿੰਘ ਜੀ ਦੇ ਪਵਿੱਤਰ ਮੁਖਾਰਬਿੰਦ ਤੋਂ ਜੋ ਨਿਕਲਿਆ ਸੋ ਮੇਰਾ ਧਰਮ ਹੈ।

ਮਾਂ - ਬੱਚਾ! ਕੀ ਕੇਸ ਹੀਨ ਸਾਰੇ ਨਰਕ ਨੂੰ ਜਾਣਗੇ?

ਪੁੱਤਰ - ਮਾਂ ਜੀ, ਇਹ ਤਾਂ ਪਤਾ ਨਹੀਂ, ਪਰ ਮੇਰੇ ਸਤਿਗੁਰਾਂ ਦਾ ਹੁਕਮ ਇਹੋ ਹੈ। ਮੇਰੇ ਪਿਆਰੇ ਸਤਿਗੁਰੂ ਆਪ ਕੇਸ਼ਾਧਾਰੀ ਸਨ, ਮੈਂ ਕਿਕੁਰ ਉਨ੍ਹਾਂ ਦੇ ਪੂਰਨਿਆਂ ਤੇ ਨਾ ਤੁਰਾ? ਤੂੰ ਸਾਹਿਬ ਹਉ ਸਾਂਗੀ ਤੇਰਾ। ਕੇਸ ਤਨ ਦੀ ਸ਼ੋਭਾ ਹਨ ਤੇ ਮਨ ਦੀਆਂ ਆਤਮ ਸ਼ਕਤੀਆਂ ਦੇ ਰਾਖੇ ਤੇ ਦਿਮਾਗੀ ਤਾਕਤਾਂ ਦੇ ਰਖਵਾਲੇ ਮੇਰੇ ਪਿਆਰੇ ਦੀ ਦਾਤ ਹਨ, ਮੇਰੇ ਗੁਰੂ ਕੇ ਪਰਿਵਾਰ ਦੀ ਨੁਹਾਰ ਹਨ। ਮਾਤਾ ਜੀ! ਸੱਚੇ ਧਰਮੀ ਹੋਣਾ ਤਾਂ ਵੱਡੀ ਦੂਰ ਹੈ, ਹਾਲੇ ਤਾਂ ਮੈਂ ਸਤਿਗੁਰਾਂ ਦਾ ਸਾਂਗੀ ਬਣਨ ਦਾ ਯਤਨ ਕਰਦਾ ਹਾਂ, ਪਰ ਆਹ! ਸਾਂਗੀ ਬਣਨੇ ਦਾ ਬੀ ਐਸਾ ਸੁਖ ਹੈ, ਜੋ ਜਗਤ ਦੇ ਸਮੱਗਰ ਸੁੱਖਾਂ ਥੀਂ ਵੱਡਾ ਹੈ। ਸੋਚੋ ਮਾਂ ਜੀ! ਜੇ ਸਾਰਾ ਧਰਮ ਸਾਨੂੰ ਲੱਭ ਜਾਵੇ ਤਾਂ ਫੇਰ ਕਿੱਡਾ ਆਨੰਦ ਹੋ ਜਾਵੇ?

ਮਾਂ - ਤਾਂ ਬੱਚਾ। ਅਜੇ ਤੂੰ ਸਿੱਖ ਬੀ ਨਹੀਂ?

ਪੁੱਤਰ - ਮਾਂ ਜੀ! ਸਿੱਖ ਮੈਂ ਤਾਂ ਸਿੱਖਾਂ ਦੇ ਜੋੜੇ-ਬਰਦਾਰ ਹੋਣ ਦੇ ਲਾਇਕ ਬੀ ਨਹੀਂ। ਮਾਂ ਜੀ ਸਿੱਖੀ ਬੜੀ ਉੱਚੀ ਪਦਵੀ ਹੈ। ਸਿੱਖ ਦੇ ਦਰਸ਼ਨ ਨੂੰ ਤਾਂ ਤਿੰਨਾਂ ਲੋਕਾਂ ਦੇ ਵਡਕੇ ਤਰਸਦੇ ਹਨ।

ਮਾਂ - ਤੇ ਫੇਰ ਹੋਇਆ ਕੀ?

ਪੁੱਤਰ - ਪ੍ਰੀਤਿ ਪ੍ਰੇਮ ਤਨੁ ਖਚਿ ਰਹਿਗ਼ਾ ਬੀਚੇ ਚ ਰਾਈ ਹੋਤ॥

***ਚਰਨ ਕਮਲ ਮਨੁ ਬੇਧਿਓ ਬੂਝਨੁ ਸੁਰਤਿ ਸੰਜੋਗ॥***

ਮਾਂ - ਬੱਚਾ! ਕੀ ਕਹਾਂ? ਕੀ ਕਰਾਂ? ਅਤੇ ਕੀ ਨਾ ਕਰਾਂ? ਤੂੰ ਤਾਂ ਗੱਲਾਂ ਕੁਝ ਬਾਵਰਿਆਂ ਵਾਂਗੂੰ ਲੈ ਤੁਰਿਓਂ।

ਪੁੱਤਰ - ਮੂਸਨ ਮਰਮੁ ਨਾ ਜਾਨਈ ਮਰਤ ਹਿਰਤ ਸੰਸਾਰ॥

***ਪ੍ਰੇਮ ਪਿਰੰਮ ਨ ਬੇਧਿਓ ਉਰਝਿਓ ਮਿਥ ਬਿਉਹਾਰ॥***

ਮਾਂ - ਸੱਚ ਹੈ, ਜੀਉਣ ਜੋਗਿਆ! ਤੇਰੇ ਭੇਤਾਂ ਨੂੰ ਮੈਂ ਕੀ ਜਾਣਾਂ।

(ਹਾਹੁਕਾ ਲੈ ਕੇ) - ਬੱਚਾ!.....ਹੈਂ.........ਤੇਰੀ ਸੁੰਦਰ ਦੇਹੀ, ਤੇਰਾ ਪਿਆਰਾ ਚਿਹਰਾ ਜਾਲਮ ਮੁਗਲ ਹਾਕਮਾਂ ਦੇ ਢਹੇ ਚੜ੍ਹ ਜਾਏਗਾ, (ਰੋ ਕੇ) ਮੇਰੇ ਲਾਲ! ਉਹ ਖਬਰੇ ਤੇਰੇ ਨਾਲ ਕੀਹ ਕਰਨਗੇ? ਪਿਆਰੇ ਲਾਲ? ਬੁੱਢੀ ਮਾਂ ਤੇ ਤਰਸ ਕਰ.......ਬਖਸ਼ ਲੈ! ਹਾਇ ਮਮਤਾ! ਲਾਲ! ਤੂੰ ਪੁੰਨ ਦਾਨ ਕਰ, ਗੁੰਥੀਆਂ ਨੂੰ ਪਾਲ, ਸਿੱਖਾਂ ਨੂੰ ਰੁਪਏ ਦੇਹ, ਜੋ ਤੇਰਾ ਜੀ ਆਵੇ ਧਰਮ ਦੇ ਕੰਮ ਕਰ। ਜੇ ਤੂੰ ਧਰਮ ਅਰਥ ਲਾਵੇਂ ਤਾਂ ਕੀ ਗੁਰੂ ਸਾਹਿਬ ਜੀ ਪ੍ਰਸੰਨ ਨਾ ਹੋਵਣਗੇ?

ਪੁੱਤਰ - ਕਿਉਂ ਨਹੀਂ, ਪਰ ਮਾਂ ਜੀ।...

***ਸੰਮਨ ਜਉ ਇਸ ਪ੍ਰੇਮ ਕੀ ਦਮ ਕਿਹੁ ਹੋਤੀ ਸਾਟ॥***
***ਰਾਵਨ ਹੁਤੇ ਸੁ ਰੰਕ ਨਹਿ ਜਿਨਿ ਸਿਰ ਦੀਨੇ ਕਾਟਿ॥***

ਮਾਤਾ ੦ ਹਾਇ ਮੇਰੇ ਭਾਗ। ਮੈਂ ਪਹਿਲੋਂ ਕਿਉਂ ਨਾ ਮਰ ਗਈ। ਬੱਚਾ ਤੇਰੇ ਸਿਰ ਦੀਆਂ ਖੈਰਾਂ ਮਨਾਉਂਦਿਆਂ ਸੁਖਣਾ ਦੇਦਿਆਂ ਤੇ ਮੰਨਤਾਂ ਚੜ੍ਹਾਉਂਦਿਆਂ ਆਹ ਦਿਨ ਆਏ, ਤੂੰ ਸਿਰ-ਧੜ ਦੀ ਬਾਜ਼ੀ ਲਾ ਬੈਠਾ ਹੈਂ। ਬੱਚਾ! ਇਹ ਬਾਜ਼ੀ ਨਾ ਖੇਡ, ਜਿਸ ਰਸਤੇ ਤੂੰ ਚੜ੍ਹਿਆ ਹੈਂ ਬੜਾ ਕਠਨ ਹੈ, ਧਰੂ ਪ੍ਰਹਿਲਾਦ ਆਦਿਕਾਂ ਵੱਲ ਵੇਖ, ਭਾਈ ਮਨੀ ਸਿੰਘ ਜੀ ਆਦਿਕਾਂ ਨੂੰ ਅੱਖੀਂ ਡਿੱਠਾ ਹਈ। ਹਾਇ, ਤਾਰੂ ਸਿੰਘ ਦੀ ਮਾਂ ਦਾ ਦਰਦਨਾਕ ਹਾਲ ਮੇਰਾ ਕਲੇਜਾ ਧੂਹ ਲਿਜਾਂਦਾ ਹੈ -

ਬੱਚਾ - ਇਹ ਬੜਾ ਕਠਨ ਪੈਂਡਾ ਹੈ।

ਪੁੱਤਰ - ਮਾਂ ਜੀ! ਮਹਾਰਾਜ ਜੀ ਕਹਿੰਦੇ ਹਨ -

***ਸਾਗਰ ਮੇਰ ਉਦਿਆਨ ਬਨ ਨਵਖੰਡ ਬਸੁਧਾ ਭਰਨ॥***
***ਮੂਸਨ ਪ੍ਰੇਮ ਪਿਰੰਮ ਕੈ ਗਨਉ ਏਕ ਕਰਿ ਕਰਮ॥***

ਮਾਂ - ਪੁੱਤਰ! ਤੈਨੂੰ ਇਹ ਸ਼ੁਦਾ ਕਿਥੋਂ ਚੰਬੜ ਗਿਆ? ਮੈਂ ਤੈਨੂੰ ਭਲੇ ਪਾਸਿਓਂ ਤਾਂ ਨਹੀਂ ਰੋਕਦੀ। ਦੇਖ ਪੁੰਨ ਦਾਨ, ਜਪ ਤਪ ਆਦਿਕ ਥੋੜ੍ਹੇ ਕੰਮ ਹਨ, ਜਿਨ੍ਹਾਂ ਨਾਲ ਖੁਸ਼ੀ ਹੁੰਦੀ ਅਰ ਜਸ ਫੈਲਦਾ ਹੈ? ਮੈਂ ਤਾਂ ਨਿਰਾ ਏਸ ਗਲੋਂ ਰੋਕਦੀ ਹਾਂ ਕਿ ਵੱਜ ਵਜਾ ਕੇ ਸਿੱਖ ਨਾ ਬਣ, ਆਪਣੇ ਧਰਮ ਦਾ ਰੌਲਾ ਨਾ ਪਾ।

ਪੁਤਰ (ਠੰਢਾ ਸਾਹ ਭਰ ਕੇ) - ਮਾਂ ਜੀ

***ਜਪ ਤਪ ਸੰਜਮ ਹਰਖ ਸੁਖ***
***ਮਾਨ ਮਹਤ ਅਰ ਗਰਬ***
***ਮੂਸਮ ਨਿਮਖਕ ਪ੍ਰਮ ਪਰਿ***
***ਵਾਰਿ ਵਾਰਿ ਦੇਉ ਸਰਬ॥***

ਮਾਂ (ਨਿਰਾਸ ਹੋ ਕੇ) ਬੱਚਾ! ਖਬਰੇ ਤੈਨੂੰ ਪ੍ਰੇਮ ਵਿੱਚ ਕੀ ਮਿੱਠਾ ਲੱਗਾ ਹੈ, ਮੈਂ ਤਾਂ ਸਭ ਨੂੰ ਦੁਖੀ ਹੁੰਦਾ ਡਿੱਠਾ ਸੁਣਿਆ ਹੈ।

***ਪੁੱਤਰ - ਮੂਸਨ ਮਸਕਰ ਪ੍ਰੇਮ ਕੀ ਰਹੀ ਜੁ ਅੰਬਰੇ ਛਾਇ॥***
***ਬੀਧੇ ਬਾਂਧੇ ਕਮਲ ਮਹਿ ਭਵਰ ਰਹੇ ਲਪਟਾਇ॥***

ਮਾਂ - ਸ਼ਰਾਬੀ ਨੂੰ ਨਸ਼ੇ ਦੀ ਚੇਟਕ ਵਾਂਗੂੰ ਇਹ ਭੀ ਚੇਟਕ ਹੀ ਜਾਪਦੀ ਹੈ। ਸਾਨੂੰ ਕਿਉਂ ਨਹੀਂ ਇਸ ਦੀ ਚਾਹ ਹੁੰਦੀ? ਹਾਇ ਪੁੱਤਰ! ਤੈਨੂੰ ਕੀ ਸ਼ੁਦਾ ਹੋ ਗਿਆ?....ਮਾਂ ਵਾਰੀ! ਆ ਕੁਛ ਸਮਝ ਕਰ।

ਪੁੱਤਰ - ਮਾਂ ਜੀ! ਲਿਖਿਆ ਤਾਂ ਐਉਂ ਹੈ -

***ਘਬੁ ਦਬੁ ਜਬ ਜਾਰੀਐ ਬਿਛੁਰਤ ਪ੍ਰੇਮ ਬਿਹਾਲ॥***
***ਮੂਸਨ ਤਬ ਹੀ ਮੂਸੀਐ ਬਿਸਰਤ ਪੁਰਖ ਦਇਆਲ॥***

ਇਹ ਸੁਆਦ ਐਵੇਂ ਕਿਥੋਂ ਆ ਸਕਦਾ ਹੈ। ਆਪਣਾ ਆਪ ਜਦ ਤੀਕ ਨਾ ਜਾਣੇ ਤੇ ਸਤਿਗੁਰ ਕਲਗੀਧਰ ਦੀ ਕ੍ਰਿਪਾ ਨਾ ਹੋਵੇ? ਜੀਓ ਜੀ, ਹਾਂ -

***ਜਾ ਕੌ ਪ੍ਰੇਮ ਸੁਆਉ ਹੈ ਚਰਨ ਚਿਤਵ ਮਨ ਮਾਹਿ॥***
***ਨਾਨਕ ਬਿਰਹੀ ਬ੍ਰਹਮ ਕੇ ਆਨ ਨ ਕਤਹੂ ਜਾਹਿ॥***

ਮਾਂ - ਮੈਂ ਸਮਝਾ ਰਹੀ, ਕੁਛ ਨਾ ਪੋਹਿਆ, ਹਾਇ ਪਿਆਰੇ ਪੁੱਤਰ! ਏਹ ਉੱਚੀਆਂ ਘਾਟੀਆਂ ਬਿਖੜੇ ਰਸਤੇ ਨਾ ਫੜ, ਆਪਣੇ ਅੰਦਰ ਵੜ ਕੇ ਸਤਿਗੁਰਾਂ ਨੂੰ ਧਿਆ ਲੈ। ਨਿੱਕੀ ਜਿਹੀ ਤੇਰੀ ਜਿੰਦ ਹੈ, ਇੱਕ ਭਾਰੀ ਪਰਬਤ ਸਿਰ ਤੇ ਪੈਣ ਦਾ ਡਰ ਹੈ, ਮੇਰੇ ਲਾਲ! ਕੀਕੁਰ ਬਚੇਂਗਾ?

ਪੁੱਤਰ - ਮਾਂ ਜੀ! ਹੈ ਤਾਂ ਏਸੇ ਤਰ੍ਹਾਂ।

***ਲੱਖ ਘਾਟੀਂ ਉੱਚੌ ਘਨੋ ਚੰਚਲ ਚੀਤ ਬਿਹਾਲ॥***

ਪਰ ਸਤਿਗੁਰਾਂ ਦੀ ਕ੍ਰਿਪਾ ਹੋਵੇ ਤਾਂ -

***ਨੀਚ ਕੀਚ ਨਿਮ੍ਰਿਤ ਘਨੀ ਕਰਨੀ ਕੋਮਲ ਜਮਾਲ॥***

ਭੈਣ - ਵੀਰ ਜੀ! ਮਾਂ ਨੇ ਐਤਨਾ ਸਮਝਾਇਆ ਤੁਸਾਂ ਇੱਕ ਨਹੀਂ ਮੰਨੀ, ਕੀ ਸਬੱਬ ਹੈ? ਜਿੱਕੁਰ ਥਿੰਧੇ ਘੜੇ ਤੇ ਪਾਣੀ ਪੈਂਦਾ ਹੈ ਸਭ ਵਗ ਗਿਆ, ਤੁਸੀਂ ਤਾਂ ਡਾਢੇ ਕੂਲੇ ਹੁੰਦੇ ਸਾਓ!

ਭਰਾ - ਭੈਣ ਜੀ! ਮੇਰੇ ਵੱਸ ਨਹੀਂ -

***ਮਗਨੁ ਭਇਓ ਪ੍ਰਿਅ ਪ੍ਰੇਮ ਸਿਊ***
***ਸੂਧ ਨ ਸਿਮਰਤ ਅੰਗ॥***

**'ਚਲਦਾ'**



# ਮਾਰਗ ਚੋਣ
# (Choosing A Path)

***ਡਾ. ਸਵਾਮੀ ਰਾਮ ਜੀ***
***ਅਨੁਵਾਦਕ ਡਾ. ਤੇਜਿੰਦਰ ਮਲਹੋਤਰਾ***

## ਗਿਆਨ ਯੋਗ

## ਗਿਆਨ ਮਾਰਗ ਬੁੱਧੀ ਦਾ ਮਾਰਗ

ਗਿਆਨ ਯੋਗ ਗਿਆਨ ਵਿਵੇਕ ਬੁੱਧੀ ਦਾ ਮਾਰਗ ਹੈ, ਇਹ ਫਿਲੌਸਫੀ ਸਭ ਤੋਂ ਉੱਚੀ ਉਤਮ ਤੇ ਡੂੰਘੀ ਫਿਲੌਸਫੀ ਹੈ, ਵਾਸਤਵ ਵਿੱਚ ਫਿਲੌਸਫੀ ਸ਼ਬਦ ਨੂੰ ਠੀਕ ਤਰ੍ਹਾਂ ਨਾਲ ਸਮਝਿਆ ਹੀ ਨਹੀਂ ਜਾਂਦਾ, ਬਹੁਤ ਸਾਰੇ ਲੋਕਾਂ ਨੇ ਇਸ ਸ਼ਬਦ ਦੀ ਪਰਿਭਾਸ਼ਾ ਹੀ ਠੀਕ ਨਹੀਂ ਦਿੱਤੀ, ਉਨ੍ਹਾਂ ਨੇ ਇਸ ਵਿਸ਼ੇ ਨੂੰ ਸਾਵਧਾਨੀ ਨਾਲ ਸੁਚੱਜੀ ਤਰ੍ਹਾਂ ਨਾਲ ਦੇਖਿਆ ਹੀ ਨਹੀਂ। ਫਿਲੌਸਫੀ ਦੇ ਅਰਥ ਇਹ ਨਹੀਂ ਕਿ ਤੁਸੀਂ ਕਿਸੇ ਤਰ੍ਹਾਂ ਨਾਲ ਸੋਚੀ ਜਾਓ, ਕੁਝ ਵੀ ਸੋਚੀ ਚੱਲੋ। ਕਹਿਣ ਲਈ ਸਾਰੇ ਫਿਲੌਸਫਰ ਹਨ, ਪਰ ਕੋਈ ਵਿਰਲੇ ਦੀ ਹੀ ਕੋਈ ਠੋਸ ਫਿਲੌਸਫੀ ਹੋਵੇਗੀ। ਫਿਲੌਸਫੀ ਸ਼ਬਦ ਯੂਨਾਨੀ ਭਾਸ਼ਾ ਦੇ ਦੋ ਅੱਖਰਾਂ ਤੋਂ ਬਣਿਆ ਹੈ, Philos (love) ਅਤੇ 'Sophia' (Knowledge) ਇਸ ਦੇ ਅਰਥ ਹਨ, Love for knowledge ਭਾਵ ਗਿਆਨ ਨਾਲ ਧਿਆਨ। ਵਾਸਤਵ ਵਿੱਚ ਫਿਲੌਸਫੀ ਕੋਈ ਤਥਾਤਮਕ ਗਿਆਨ ਨਹੀਂ ਇਹ ਤਾਂ ਜੀਵਨ ਗਿਆਨ ਨਾਲ ਪ੍ਰੇਮ ਹੈ, ਅੰਤਮ ਸਤਿ ਨਾਲ ਪ੍ਰੇਮ।

ਹਰ ਇੱਕ ਇਨਸਾਨ ਕਿਸੇ ਨਾ ਕਿਸੇ ਪ੍ਰੇਮ ਦੀ ਖਿੱਚ ਵਿੱਚ ਹੈ, ਸਵੈ ਪ੍ਰੇਮ, ਕਿਸੇ ਵਸਤੂ ਵਿਸ਼ੇ ਦਾ ਪ੍ਰੇਮ। ਪਰ ਵਸਤੂ ਵਿਸ਼ਿਆ ਨਾਲ ਪ੍ਰੇਮ ਤਾਂ ਤੁਛ ਬੁੱਧੀ ਵਾਲਾ ਪ੍ਰੇਮ ਹੈ। ਉਨ੍ਹਾਂ ਨਾਲ ਪ੍ਰੇਮ ਜਿਹੜੇ ਸਾਡੀਆਂ ਲੋੜਾਂ ਪੂਰੀਆਂ ਕਰਦੇ ਹਨ ਜਾਂ ਜਿਨ੍ਹਾਂ ਦੀਆਂ ਲੋੜਾਂ ਅਸੀਂ ਪੂਰੀਆਂ ਕਰਦੇ ਹਾਂ, ਉਹ ਵੀ ਤੁਛ ਹੈ। ਲੋਕ ਇਹ ਕਿਉਂ ਕਹਿੰਦੇ ਹਨ ਉਹ ਇਕ ਦੂਸਰੇ ਨੂੰ ਪਿਆਰ ਕਰਦੇ ਹਨ, ਇੱਕ ਦੂਸਰੇ ਤੋਂ ਬਿਨਾਂ ਰਹਿ ਨਹੀਂ ਸਕਦੇ? ਕਿਉਂਕਿ ਉਹ ਆਪਣੇ ਆਪ ਨੂੰ ਅਧੂਰਾ ਮਹਿਸੂਸ ਕਰਦੇ ਹਨ ਅਸੁਰਖਿਤ ਮਹਿਸੂਸ ਕਰਦੇ ਹਨ, ਉਹ ਪੂਰੇ ਹੋਣਾ ਚਾਹੁੰਦੇ ਹਨ ਅਗਿਆਨੀ ਇਹ ਆਸ ਕਰਦੇ ਹਨ ਕਿ ਦੂਸਰੇ ਲੋਕ ਉਨ੍ਹਾਂ ਦੀ ਇਹ ਇੱਛਾ ਪੂਰੀ ਕਰ ਦੇਣਗੇ। ਜਦੋਂ ਤਕ ਇਹ ਤੁਛ ਵਸਤੂਆਂ, ਵਿਸ਼ਿਆਂ ਨਾਲ ਸੰਸਾਰਕ ਲੋਕਾਂ ਪ੍ਰੇਮ ਨਹੀਂ ਛੱਡਦੇ ਓਦੋਂ ਤੱਕ ਗਿਆਨ ਨਾਲ ਪਿਆਰ ਕਿਵੇਂ ਹੋ ਸਕਦਾ ਹੈ।

ਜਦੋਂ ਅਸੀਂ ਸੰਸਾਰਕ ਗੱਲਾਂ ਤੋਂ ਛੋਟੇ-ਛੋਟੇ ਰੁਝੇਵਿਆਂ ਤੋਂ ਮੋਹ ਤੋਂ ਭਰ ਜਾਂਦਾ ਹੈ, ਭਰਪੂਰ ਹੋ ਜਾਂਦਾ ਹੈ, ਫੇਰ ਚੇਤਨਾ ਜਾਗਦੀ ਹੈ, ਯਾਦ ਆਉਂਦਾ ਹੈ, ਮਹਿਸੂਸ ਹੁੰਦਾ ਹੈ, ਇਹ ਸੰਸਾਰਕ ਰੁਝੇਵਿਆਂ ਤੋਂ ਉਪਰ ਕੁਝ ਹੋਰ ਵੀ ਹੈ, ਛੋਟੇ-ਛੋਟੇ ਰੁਝੇਵੇਂ ਛੋਟੇ-ਛੋਟੇ ਪਿਆਰ, ਮੋਹ, ਖੁਸ਼ੀਆਂ ਇਹ ਸਭ ਦੀ ਸੀਮਾ ਹੈ, ਸੀਮਤ ਹਨ। ਅਸੀਂ ਤਾਂ ਚਾਹੁੰਦੇ ਹਾਂ ਕਿ ਖੁਸ਼ੀ ਸਦਾ ਬਣੀ ਰਹੇ, ਪਰ ਇਹ ਸੰਸਾਰਕ ਖੁਸ਼ੀਆਂ ਤਾਂ ਛਿਨ ਭੰਗਰ ਹੀ ਹਨ, ਇਹ ਤਾਂ ਸਦੀਵੀਆਂ ਹੋ ਨਹੀਂ ਸਕਦੀਆਂ, ਕਿਉਂਕਿ ਸੰਸਾਰ ਹੀ ਛਿਨ ਭੰਗਰ ਹੈ ਇਥੇ ਹਰ ਚੀਜ਼ ਨਾਸ਼ਵਰ ਹੈ, ਕਾਲਬੱਧ ਹੈ। ਅਸੀਂ ਲੋਕ ਏਸੇ ਕਰਕੇ ਵਸਤੂ ਵਿਸ਼ੇ ਬਦਲਦੇ ਰਹਿੰਦੇ ਹਾਂ। ਉਹ ਪਿਆਰ ਜਿਹੜਾ ਕਿਸੇ ਵਿਸ਼ੇ ਵਸਤੂ ਨਾਲ ਜੁੜਿਆ ਹੋਇਆ ਹੈ ਉਹ ਪਿਆਰ ਹੀ ਨਹੀਂ। ਅੰਤ ਵਿੱਚ ਅਸੀਂ ਮਹਿਸੂਸ ਕਰਦੇ ਹਾਂ, ਸਮਝਦੇ ਹਾਂ, ਉਹ ਪਿਆਰ ਜਿਹੜਾ ਵਿਸ਼ੇ ਵਸਤੂ ਨਾਲ ਜੁੜਿਆ ਹੋਇਆ ਹੈ, ਉਹ ਨਿਰਾਸ਼ਾਮਈ ਹੈ, ਉਹ ਬੇਤਰਤੀਬ ਹੈ ਉਹ ਗੜਬੜ ਹੈ, ਜੋ ਕੁਝ ਵੀ ਬਾਹਰੋਂ ਹੈ ਉਹ ਨਿਰਾਸ਼ਾਵਾਦੀ ਹੈ। ਇਹ ਸਭ ਕੁਝ ਮਹਿਸੂਸ ਕਰਨ ਤੋਂ ਬਾਅਦ ਤੁਸੀਂ ਜੀਵਨ ਬਾਰੇ ਤਰਕਾਤਮਕ ਦ੍ਰਿਸ਼ਟੀ ਤੋਂ ਦੇਖਣ ਲਗ ਪੈਂਦੇ ਹੋ, ਜੀਵਨ ਦੇ ਗੁਣ, ਵਿਸ਼ਵ ਨਾਲ ਰਿਸ਼ਤਾ, ਸਤਿ ਨਾਲ ਰਿਸ਼ਤਾ ਇਹ ਸਭ ਜਾਂਚਣ ਲਗ ਪੈਂਦਾ ਹੈ। ਪੂਰਣਤਾ ਦੀ ਉਚਾਈ ਤੇ ਡੂੰਘਾਈ ਜਾਨਣਾ ਚਾਹੁੰਦਾ ਹੈ, ਜਿਹੜੀ ਕਿ ਜਾਣੀ ਨਹੀਂ ਜਾ ਸਕਦੀ, ਬਹੁਤ ਸਾਰੀ ਦੁਨੀਆਂ ਖੋਜ ਰਹੀ ਹੈ ਪਰ ਵਾਸਤਵ ਵਿੱਚ ਉਹ ਕੇਵਲ ਪਦਾਰਥਵਾਦ ਵਿੱਚ ਹੀ ਗੋਤੇ ਲਗਾ ਰਹੇ ਹਨ। ਉਹ ਤੇ ਗਲਤ ਰਾਹ ਤੇ ਪਏ ਹੋਏ ਹਨ, ਜਿਸ ਕਰਕੇ ਉਨ੍ਹਾਂ ਨੂੰ ਸ਼ਾਂਤੀ ਪ੍ਰਾਪਤ ਹੋ ਹੀ ਨਹੀਂ ਸਕਦੀ।

ਸਭ ਤੋਂ ਉੱਤਮ ਪ੍ਰੇਮ ਉਹ ਪ੍ਰੇਮ ਹੈ, ਜਿਹੜਾ ਕਿਸੇ ਵਿਸ਼ੇ ਨਾਲ ਨਹੀਂ ਜੁੜਿਆ ਹੋਇਆ, ਸਭ ਤੋਂ ਉੱਤਮ ਪ੍ਰੇਮ ਹੈ ਗਿਆਨ ਦਾ ਪ੍ਰੇਮ। ਸਭ ਤੋਂ ਉੱਚੀ ਸੁੱਚੀ ਇੱਛਾ ਹੈ ਸਤਿ ਨੂੰ ਜਾਣ ਲੈਣ ਦੀ ਇੱਛਾ, ਉਹ ਸਤਿ ਜਿਹੜਾ ਸਾਨੂੰ ਭਰਪੂਰ ਕਰ ਦਿੰਦਾ ਹੈ ਜਿਹੜਾ ਸੰਪੂਰਨ ਕਰ ਦਿੰਦਾ ਹੈ ਪਰ ਇਥੇ ਇਹ ਦਸ ਦੇਣਾ ਅਵਸ਼ਕ ਹੈ ਕਿ ਖੋਜ ਤੇ ਜਤਨ ਸਾਰੇ ਖਤਮ ਹੋ ਜਾਂਦੇ ਹਨ, ਮਰ ਜਾਂਦੇ ਹਨ ਜੇ ਅਭਿਆਸ ਨਾ ਕੀਤਾ ਜਾਵੇ, ਖੋਜ ਤੇ ਜਤਨ ਤੋਂ ਬਿਨਾਂ ਪ੍ਰਾਪਤੀ ਸੰਭਵ ਹੀ ਨਹੀਂ। ਅਭਿਆਸ ਤੋਂ ਭਾਵ ਹੈ ਸੱਚੇ ਮਨ ਨਾਲ ਪੂਰੀ ਨਿਸ਼ਠਾ ਨਾਲ ਜਤਨ ਕਰਨਾ, ਉਪਰਾਲਾ ਕਰਨਾ, ਮਨ ਕਰਮ ਤੇ ਕਥਨੀ ਨਾਲ ਪੂਰੀ ਤਰ੍ਹਾਂ ਨਾਲ ਜਤਨਸ਼ੀਲ ਰਹਿਣਾ, ਇਹ ਜਾਣ ਲੈਣਾ ਸਭ ਤੋਂ ਉੱਤਮ ਪ੍ਰੇਮ ਗਿਆਨ ਦਾ ਹੀ ਪ੍ਰੇਮ ਹੈ, ਗਿਆਨ ਹੀ ਹੈ। ਸਭ ਤੋਂ ਉੱਚੀ ਖੋਜ ਸਤਿ ਦੀ ਖੋਜ ਹੈ, ਜਿਸ ਵਿੱਚ ਕੋਈ ਵਿਸ਼ੇ ਵਸਤੂ ਨਹੀਂ ਹੈ। ਜੇਕਰ ਅਸੀਂ ਇਹ ਸਮਝ ਜਾਈਏ ਇਹ ਜਾਣ ਲਈਏ ਕਿ ਸੰਸਾਰ ਦੇ ਸਾਰੇ ਵਿਸ਼ੇ ਵਸਤੂ, ਖੁਸ਼ੀਆਂ, ਭੋਗ ਬਿਲਾਸ ਸਤਿ ਦੀ ਖੋਜ ਦੇ ਸਾਧਨ ਹੀ ਹਨ ਫੇਰ ਸੰਸਾਰ ਨੂੰ ਸਮਝਣ ਵਿੱਚ ਕੋਈ ਸਮੱਸਿਆ ਨਹੀਂ ਹੋਵੇਗੀ, ਜੀਵਨ ਦੀ ਫਿਲੌਸਫੀ ਸਮਝਣ ਵਿੱਚ ਕੋਈ ਔਖ ਨਹੀਂ ਹੋਵੇਗੀ।

ਪ੍ਰੇਮ ਉਹ ਪ੍ਰੇਮ ਹੈ ਜਿਹੜਾ ਸਦਾ ਉਪਰ ਵਲ, ਉਚੇ ਵਲ

ਦੇਖਦਾ ਹੈ, ਸਤਿ ਦਾ ਪ੍ਰੇਮ ਹੀ ਸੱਚਾ ਪ੍ਰੇਮ ਹੈ, ਕੀ ਕੋਈ ਐਸਾ ਤਰੀਕਾ ਹੈ ਜਿਸ ਨਾਲ ਇਹ ਸਿਖਿਆ ਜਾ ਸਕਦਾ ਹੋਵੇ ਕਿ ਬਿਨਾਂ ਵਿਸ਼ੇ ਵਸਤੂ ਤੋਂ ਕਿਵੇਂ ਪਿਆਰ ਕੀਤਾ ਜਾ ਸਕਦਾ ਹੈ? ਕੀ ਅਸੀਂ ਜੀਵਨ ਸ਼ਕਤੀ ਨੂੰ ਪਿਆਰ ਕਰਦੇ ਹਾਂ ਜਾਂ ਜੀਵਨ ਨੂੰ ਕੇਵਲ ਏਸ ਕਰਕੇ ਪਿਆਰ ਕਰਦੇ ਹਾਂ, ਕਿ ਅਸੀਂ ਸਰੀਰ ਹਾਂ, ਜਾਣ ਲੈਂਦੇ ਹਾਂ ਕਿ ਅਸੀਂ ਕੇਵਲ ਸਰੀਰ ਨਹੀ ਹਾਂ, ਅਸੀਂ ਸੋਚਦੇ ਹਾਂ, ਇਹ ਜਾਣਦੇ ਹਾਂ ਠੀਕ ਕੀ ਹੈ, ਗਲਤ ਕੀ ਹੈ, ਬਹੁਤ ਵਾਰੀ ਮਨ ਨੂੰ ਵੀ ਕਾਬੂ ਕਰ ਸਕਦੇ ਹਾਂ, ਜੀਵਨ ਦੀਆਂ ਵੱਖ-ਵੱਖ ਅਵਸਥਾਵਾਂ ਵੀ ਜਾਨਣਾ ਚਾਹੁੰਦੇ ਹਾਂ, ਫੇਰ ਆਪਣੇ ਮਨ ਨੂੰ ਅੰਤਰਮੁਖੀ ਕਰਦੇ ਹਾਂ। ਅੰਤਰਮੁਖੀ ਹੋਣ ਲਈ ਲੋੜ ਹੈ ਆਪਣੀਆਂ ਇੰਦ੍ਰੀਆਂ, ਗਿਆਨ ਇੰਦ੍ਰੀਆਂ ਨੂੰ ਸਮੇਟਣ ਦੀ ਲੋੜ ਹੈ ਕਿਉਂਕਿ ਇੰਦ੍ਰੀਆਂ ਬਿਰਤੀਆਂ ਮਨ ਨੂੰ ਖਲੇਰ ਦਿੰਦੀਆਂ ਹਨ, ਖਿੰਡਾਂ ਦਿੰਦੀਆਂ ਹਨ, ਬਾਹਰਮੁਖੀ ਕਰ ਦਿੰਦੀਆਂ ਹਨ, ਸੰਸਾਰ ਦੇ ਵਿਸ਼ੇ ਵਸਤੂਆਂ ਵਿੱਚ ਉਲਝਾ ਦਿੰਦੀਆ ਹਨ। ਅੰਤਰਮੁਖੀ ਹੋਣ ਦੇ ਦੋ ਤਰੀਕੇ ਹਨ। ਇੱਕ ਹੈ ਕਿ ਇੰਦ੍ਰੀਆਂ ਨੂੰ ਸੋਧਿਆ ਜਾਵੇ ਉਨ੍ਹਾਂ ਨੂੰ ਬਾਹਰਮੁਖੀ ਤੋਂ ਅੰਤਰਮੁਖੀ ਕਰਨ ਲਈ ਸੋਧਿਆ ਜਾਵੇ। ਦੂਸਰਾ ਹੈ ਮਨ ਨੂੰ ਸੋਧਣਾ। ਗਿਆਨ ਯੋਗ ਕਹਿੰਦਾ ਹੈ ਕਿ ਮਨ ਨੂੰ ਜਾਨਣਾ ਹੀ ਰਾਹ ਹੈ, ਗਿਆਨ ਯੋਗ ਦਸਦਾ ਹੈ ਕਿ ਮਨ ਨੂੰ ਕਿਵੇਂ ਜਾਨਣਾ ਹੈ? ਕਿਵੇਂ ਕਾਬੂ ਕਰਨਾ ਹੈ, ਕਿਵੇਂ ਆਦੇਸ਼ ਦੇਣਾ ਹੈ।

ਵੇਦਾਂਤ ਦੀ ਫਿਲੌਸਫੀ ਉਨ੍ਹਾਂ ਲਈ ਹੈ ਜਿਹੜੇ ਗਿਆਨ ਮਾਰਗ ਤੇ ਚਲਣਾ ਚਾਹੁੰਦੇ ਹਨ, ਗਿਆਨ ਯੋਗ ਤੇ ਚਲਦੇ ਹਾਂ। ਇਹ ਫਿਲੌਸਫੀ ਮਨੁੱਖ ਦੀਆਂ ਸਾਰੀਆਂ ਉੱਚੀਆਂ ਇਛਾਵਾਂ ਬਾਰੇ ਦਸਦੀ ਹੈ, ਸਤਿ ਨੂੰ ਜਾਨਣ ਦੀ ਇੱਛਾ, ਇਹ ਫਿਲੌਸਫੀ ਇਹ ਵੀ ਦਸਦੀ ਹੈ ਕਿ ਸਤਿ ਕੀ ਹੈ? ਨਾਲ ਹੀ ਸਤਿ ਜਾਨਣ ਦਾ ਰਾਹ ਵੀ ਦਸਦੀ ਹੈ। ਸਤਿ ਉਹ ਹੈ ਜਿਹੜਾ ਬਦਲਦਾ ਨਹੀਂ, ਕਦੀ ਮਰਦਾ ਨਹੀਂ, ਕਦੀ ਵੀ ਖਤਮ ਨਹੀਂ ਹੁੰਦਾ। ਸਤਿ ਸਮਾਂਬੱਧ ਨਹੀਂ ਹੈ, ਕਦੀ ਨਾ ਹੋਇਆ ਸੀ ਨਾ ਕਦੀ ਮਰੇਗਾ।

***ਆਦਿ ਸਚੁ ਜੁਗਾਦਿ ਸਚੁ ॥***
***ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥ ਅੰਗ - ੧***
***ਥਾਪਿਆ ਨ ਜਾਇ ਕੀਤਾ ਨ ਹੋਇ ॥***
***ਆਪੇ ਆਪਿ ਨਿਰੰਜਨੁ ਸੋਇ ॥***
***ਜਿਨਿ ਸੇਵਿਆ ਤਿਨਿ ਪਾਇਆ ਮਾਨੁ ॥***
***ਨਾਨਕ ਗਾਵੀਐ ਗੁਣੀ ਨਿਧਾਨੁ ॥***
***ਗਾਵੀਐ ਸੁਣੀਐ ਮਨਿ ਰਖੀਐ ਭਾਉ ॥***
***ਦੁਖੁ ਪਰਹਰਿ ਸੁਖੁ ਘਰਿ ਲੈ ਜਾਇ ॥***
***ਗੁਰਮੁਖਿ ਨਾਦੰ ਗੁਰਮੁਖਿ ਵੇਦੰ***
***ਗੁਰਮੁਖਿ ਰਹਿਆ ਸਮਾਈ ॥***
***ਗੁਰੁ ਈਸਰੁ ਗੁਰੁ ਗੋਰਖੁ ਬਰਮਾ***
***ਗੁਰੁ ਪਾਰਬਤੀ ਮਾਈ ॥***
***ਜੇ ਹਉ ਜਾਣਾ ਆਖਾ***
***ਨਾਹੀ ਕਹਣਾ ਕਥਨੁ ਨ ਜਾਈ ॥***
***ਗੁਰਾ ਇਕ ਦੇਹਿ ਬੁਝਾਈ ॥***
***ਸਭਨਾ ਜੀਆ ਕਾ ਇਕੁ ਦਾਤਾ***
***ਸੋ ਮੈ ਵਿਸਰਿ ਨ ਜਾਈ ॥ ਅੰਗ - ੨***

ਸਤਿ ਸਵੈ ਵਿਦਮਾਨ ਹੈ ਸਤਿ ਕਿਸੇ ਤੇ ਨਿਰਭਰ ਨਹੀਂ ਹੈ, ਗਿਆਨ ਯੋਗ ਹੈ ਉਹ ਵਿਗਿਆਨ ਹੈ ਜਿਹੜਾ ਨਿਯਮਬੱਧ ਸੰਗਠਤ ਤਰੀਕੇ ਨਾਲ ਸਤਿ ਦੀ ਖੋਜ, ਇੱਛਾ ਨੂੰ ਪੂਰਤੀ ਦਿੰਦਾ ਹੈ, ਸੰਪੂਰਨ ਕਰਦਾ ਹੈ।

ਜੀਵਨ ਇੱਕ ਮਸੌਦੇ ਦੀ ਤਰ੍ਹਾਂ ਹੈ, ਹਰ ਮਨੁੱਖ ਆਪਣੇ ਮਸੌਦੇ ਦਾ ਰਚਿਤਾ ਹੈ, ਜੀਵਨ ਦੇ ਇਸ ਖਰੜੇ ਦੇ ਕੁਝ ਇੱਕ ਪੰਨੇ ਗੁੰਮ ਹਨ, ਆਦਿ ਅਤੇ ਅੰਤ ਕੁਥਾਵੇਂ ਰੱਖੇ ਗਏ ਹਨ, ਗਲਤ ਥਾਂ ਤੇ ਰੱਖੇ ਗਏ ਹਨ, ਤੁਸੀਂ ਇਸ ਨੂੰ ਯਾਦ ਵੀ ਨਹੀਂ ਕਰ ਸਕਦੇ ਕਿ ਉਨ੍ਹਾਂ ਉੱਤੇ ਲਿਖਿਆਂ ਕੀ ਹੋਇਆ ਹੈ, ਤੁਹਾਡੇ ਕੋਲ ਤਾਂ ਕੇਵਲ ਮੱਧ ਦਾ ਭਾਗ ਹੀ ਹੈ, ਉਹ ਮੱਧ ਭਾਗ ਏਹੋ ਹੀ ਦਸਦਾ ਹੈ ਕਿ ਹੁਣ ਦੇ ਜੀਵਨ ਵਿੱਚ ਉਹ ਕੀ ਹੈ? ਉਹ ਜਾਣਦਾ ਹੈ ਕਿ ਉਹ ਇਥੇ ਹੈ ਪਰ ਉਹ ਨਹੀਂ ਜਾਣਦਾ, ਉਹ ਕਿੱਥੋਂ ਆਇਆ ਹੈ? ਕਿਉਂ ਆਇਆ ਹੈ? ਉਸਨੇ ਕਿੱਥੇ ਜਾਣਾ ਹੈ?

ਇਹ ਬੜੇ ਹੀ ਮਹੱਤਵਪੂਰਨ ਪ੍ਰਸ਼ਨ ਹਨ ਪਰ ਇਹ ਕਹਿਣਾ ਪਵੇਗਾ ਕਿ ਸੰਸਾਰ ਦੀ ਕੋਈ ਇਹੋ ਜਿਹੀ ਪੁਸਤਕ ਨਹੀਂ ਜਿਹੜੀ ਇਨ੍ਹਾਂ ਪ੍ਰਸ਼ਨਾਂ ਦੇ ਉੱਤਰ ਦੇ ਸਕੇ। ਭਾਵੇਂ ਕਿੰਨੇ ਹੀ ਧਾਰਮਿਕ ਗ੍ਰੰਥ ਹਨ, ਸਾਰੇ ਮਜ਼ਹਬਾਂ ਦੀਆਂ ਪੁਸਤਕਾਂ ਹਨ ਫਿਲੌਸਫੀ ਹੈ, ਵੱਖ-ਵੱਖ ਫਿਲੌਸਫੀ ਹੈ, ਪਰ ਇਹ ਪ੍ਰਸ਼ਨ ਦੇ ਉੱਤਰ ਨਹੀਂ ਹਨ। ਲੋਕੀ ਜੀਵਨ ਬਾਰੇ ਦੇਖ ਲੈਂਦੇ ਹਨ ਏਧਰੋਂ ਓਧਰੋਂ ਲੱਭ ਲੈਂਦੇ ਹਨ, ਕਈ ਸਾਧਨ ਨਾਲ ਲੱਭ ਲੈਂਦੇ ਹਨ, ਵਿਚਾਰ ਕਰਕੇ ਦੇਖ ਲੈਂਦੇ ਹਨ, ਦੂਸਰਿਆਂ ਦੀਆ ਲਿਖਤਾਂ ਤੋਂ ਦੇਖ ਲੈਂਦੇ ਹਨ, ਪ੍ਰਵਚਨਾਂ ਵਿੱਚੋਂ ਲੱਭ ਲੈਂਦੇ ਹਨ। ਇਸ ਤਰ੍ਹਾਂ ਨਾਲ ਇਕੱਠਾ ਕੀਤਾ ਗਿਆਨ ਜੀਵਨ ਤੱਤ ਦਾ ਗਿਆਨ ਨਹੀਂ ਦਿੰਦਾ। ਤੁਸੀਂ ਦਰਸ਼ਨ ਸ਼ਾਸਤਰਾਂ ਦੇ ਤਰਕਾਂ ਤੇ ਵਿਚਾਰ ਕਰ ਸਕਦੇ ਹੋ, ਚਿੰਤਨ ਕਰ ਸਕਦੇ ਹੋ। ਇਸ ਤਰ੍ਹਾਂ ਦੀ ਬੋਧਕ ਖੋਜ ਸਹਾਇਕ ਹੋ ਸਕਦੀ ਹੈ। ਸੁਖਦਾਈ ਹੋ ਸਕਦੀ ਹੈ, ਸੰਤੁਸ਼ਟੀ ਜਨਕ ਨਹੀਂ ਹੋ ਸਕਦੀ। ਮਨ ਤਾਂ ਸਵਾਲ ਪੁੱਛਦਾ ਹੀ ਰਹੇਗਾ, ਸ਼ਾਂਤੀ ਸੰਭਵ ਨਹੀਂ। ਅੰਦਰੋਂ ਹਰੇਕ ਨੂੰ ਪਤਾ ਹੈ ਕਿ ਗ੍ਰੰਥਾਂ ਦਾ ਅਧਿਐਨ ਜਗਿਆਸਾ ਪੂਰਨ ਨਹੀਂ ਕਰ ਸਕਦਾ। ਗਿਆਨ ਕਿਵੇਂ ਆ ਸਕਦਾ ਹੈ, ਚਾਨਣ ਕਿਵੇਂ ਹੋ ਸਕਦਾ ਹੈ? ਪੁਸਤਕਾਂ ਤਾਂ ਕੁਝ ਸਮਝਾ ਸਕਦੀਆਂ ਹਨ, ਦੂਸਰਿਆਂ ਨਾਲ ਗੱਲਬਾਤ ਹੋ ਸਕਦੀ ਹੈ, ਸੰਸਾਰ ਦੇ ਬਾਰੇ ਜਾਣਿਆ ਜਾ ਸਕਦਾ ਹੈ ਪਰ ਇਨ੍ਹਾਂ ਵਿੱਚੋਂ ਕੋਈ ਵੀ ਜੀਵਨ ਗਿਆਨ ਨਹੀਂ ਦੇ ਸਕਦਾ, ਨਾ ਆਪਣੇ ਆਪ ਬਾਰੇ ਕੁਝ ਦਸ ਸਕਦੇ ਹਾਂ, ਨਾ ਉਸ ਤੋਂ ਅੱਗੇ।

ਆਪਣੇ ਹੱਥ ਵਾਲੇ ਜੀਵਨ ਦੇ ਖਰੜੇ ਨੂੰ ਪੜ੍ਹ ਕੇ ਹੀ ਤੁਹਾਨੂੰ ਆਪਣੇ ਹੁਣ ਦੇ ਜੀਵਨ ਦਾ ਪਤਾ ਲਗ ਸਕਦਾ ਹੈ।

ਆਪਣੇ ਆਪ ਬਾਰੇ ਸਿੱਧਾ ਜਾਨਣ ਲਈ, ਤੁਹਾਨੂੰ ਜੀਵਨ ਨੂੰ ਸਮਝਣਾ ਪਵੇਗਾ, ਏਨਾ ਹੀ ਨਹੀਂ ਜੀਵਨ ਨੂੰ ਅੰਦਰੋਂ ਬਾਹਰੋਂ ਦੋਨੋਂ ਪਾਸਿਓਂ ਸਮਝਣਾ ਪਵੇਗਾ। ਇਸ ਨੂੰ ਸਮਝਣ ਲਈ ਤੁਹਾਨੂੰ ਅੰਤਹਕਰਣ ਜਾਨਣਾ ਪਵੇਗਾ, ਸਮਝਣਾ ਪਵੇਗਾ, ਉਹ ਜਿਹੜਾ ਤੁਹਾਡੇ ਅੰਤਰ ਕੰਮ ਕਰਦਾ ਹੈ। ਆਪਣੇ ਆਪ ਨੂੰ ਜਾਨਣ ਲਈ ਸਭ ਤੋਂ ਠੀਕ ਤਰੀਕਾ ਹੈ, ਤੁਸੀਂ ਆਪਣੇ ਜੀਵਨ ਨੂੰ ਹੁਣ ਦੇ ਜੀਵਨ ਨੂੰ ਜਾਣੋ ਅਤੇ ਸਮਝੋ, ਜੋ ਤੁਹਾਡੇ ਕੋਲ ਹੈ ਭਾਵ ਤੁਹਾਡਾ ਹੁਣ ਦਾ ਜੀਵਨ। ਜਦੋਂ ਤੁਸੀਂ ਆਪਣੇ ਹੱਥ ਵਾਲਾ ਮਸੌਦਾ ਪੜ੍ਹਦੇ ਹੋ ਭਾਵ ਜਦੋਂ ਤੁਸੀਂ ਹੁਣ ਦੇ ਜੀਵਨ ਨੂੰ ਜਾਨਣ ਲਗਦੇ ਹੋ, ਸਮਝਣ ਲਗਦੇ ਹੋ ਤੁਹਾਨੂੰ ਗੁੰਮ ਹੋਏ ਪਤਰਿਆਂ ਦਾ ਵੀ ਪਤਾ ਲਗ ਜਾਂਦਾ ਹੈ, ਸਮਝ ਆ ਜਾਂਦੀ ਹੈ।

## ਆਪਣੇ ਆਪ ਨੂੰ ਜਾਣੋ

ਸਭ ਤੋਂ ਪਹਿਲਾਂ ਲੋੜ ਹੈ ਇਹ ਜਾਨਣ ਦੀ, ਮੈਂ ਕੌਣ ਹਾਂ? ਇਹ ਜਾਨਣ ਲਈ ਤੁਹਾਨੂੰ ਬੁੱਧੀ ਦੀ ਲੋੜ ਹੈ। ਇਸ ਮਾਰਗ ਤੇ ਚਲਦਿਆਂ ਜਦੋਂ ਬੁੱਧੀ ਸਤੋ ਗੁਣੀ ਹੋ ਕੇ ਤੀਬਰ ਹੋ ਕੇ ਅੰਤਰਮੁਖੀ ਹੋ ਜਾਂਦੀ ਹੈ, ਉਦੋਂ ਇਹ ਬੁੱਧੀ ਪਰਾਗਿਆਨ ਪ੍ਰਾਪਤ ਕਰ ਲੈਂਦੀ ਹੈ, ਪਰਾ ਬੁੱਧੀ ਬਣ ਜਾਂਦੀ ਹੈ। ਇਸ ਬੁੱਧੀ ਦੀ ਸਹਾਇਤਾ ਨਾਲ ਹੀ ਫੇਰ ਤੁਸੀਂ ਅੰਦਰ ਦੀਆ ਡੂੰਘਾਈਆਂ ਵਿੱਚ ਉਤਰ ਜਾਂਦੇ ਹੋ, ਅੰਤਹਕਰਣ ਨੂੰ ਜਾਣ ਲੈਂਦੇ ਹੋ, ਅੰਦਰ ਦੀ ਸਥਿਤੀ ਜਾਣ ਲੈਂਦੇ ਹੋ। ਜੇ ਤੁਸੀਂ ਆਪਣੇ ਅੰਦਰ ਨੂੰ ਨਹੀਂ ਜਾਣਦੇ ਸਮਝਦੇ, ਤਾਂ ਤੁਸੀਂ ਗਿਆਨ ਮਾਰਗ ਤੇ ਚੱਲਣ ਲਈ ਅਜੇ ਤਿਆਰ ਨਹੀਂ, ਭਾਵੇਂ ਤੁਸੀਂ ਕਿੰਨੇ ਹੀ ਗ੍ਰੰਥ ਕਿਉਂ ਨਾ ਪੜ੍ਹੇ ਹੋਣ, ਤੁਹਾਡੇ ਕੋਲ ਕਿੰਨੀਆਂ ਹੀ ਡਿਗਰੀਆਂ ਕਿਉਂ ਨਾ ਹੋਣ ਅੰਤਰ ਜਾਨਣ ਲਈ ਰਿਸ਼ੀਆਂ-ਮੁਨੀਆਂ ਦੇ ਬ੍ਰਹਮ ਗਿਆਨੀਆਂ ਦੇ ਤਰੀਕਿਆਂ ਨੂੰ ਜਾਨਣਾ ਪਵੇਗਾ, ਉਨ੍ਹਾਂ ਨੇ ਕਿਸ ਤਰ੍ਹਾਂ ਅਭਿਆਸ ਕੀਤਾ, ਸਤਿ ਦੀ ਪ੍ਰਾਪਤੀ ਲਈ ਉਨ੍ਹਾਂ ਨੇ ਕੀ-ਕੀ ਘਾਲਣਾ ਘਾਲੀਆਂ।

ਜੀਵਨ ਦਾ ਉਦੇਸ਼ ਹੈ ਆਤਮ-ਸਿੱਧੀ, ਆਤਮ-ਸਾਧਨਾ ਇਹ ਅਖੌਤ ਹੈ, ਆਪਾ ਜਾਣੋ, ਪਹਿਲਾਂ ਮੰਦਰਾਂ ਉਤੇ ਲਿਖੀ ਹੁੰਦੀ ਸੀ, ਯੂਨਾਨ ਵਿੱਚ ਇਹ ਆਮ ਸੀ। ਇਹੋ ਹੀ ਜਗ੍ਹਾ ਹੈ, ਇਹੋ ਹੀ ਥਾਂ ਹੈ, ਜਿਥੇ ਪੂਰਬ ਤੇ ਪੱਛਮ ਦਾ ਮੇਲ ਹੁੰਦਾ ਹੈ, ਇਨ੍ਹਾਂ ਦੀਆਂ ਫਿਲੌਸਫੀਆਂ ਦਾ ਮੇਲ ਹੁੰਦਾ ਹੈ। ਪੂਰਬ ਤੇ ਪੱਛਮ ਵਾਸਤਵ ਵਿੱਚ ਫਿਲੌਸਫੀ ਦੀਆਂ ਧਾਰਨਾਵਾਂ ਹਨ। ਪੱਛਮੀ ਧਾਰਨਾ ਸਮੁੱਚੇ ਤੋਂ ਸੰਪੂਰਨਤਾ ਦੇ ਪਾਸੇ ਜਾਂਦੀ ਹੈ, ਜੀਵਨ ਦੀ ਸੰਪੂਰਨਤਾ। ਪੱਛਮੀ ਫਿਲੌਸਫੀ ਕਹਿੰਦੀ ਹੈ, ਵਿਸ਼ਵ ਨੂੰ ਜਾਣ ਲੈਣਾ, ਸਾਰੇ ਬਾਹਰੀ ਗਿਆਨ ਨੂੰ ਜਾਣ ਲੈਣ ਨਾਲ ਅੰਤ ਵਿੱਚ ਆਪਣੇ ਆਪ ਨੂੰ ਹੀ ਜਾਨਣਾ ਹੈ। ਅਰਸਤੂ ਨੇ ਵਾਸਤਵ ਵਿੱਚ ਇਹ ਗੱਲ ਕਹੀ ਸੀ। ਅਰਸਤੂ ਬਹੁਤ ਹੀ ਵੱਧ ਅਭਿਆਸ ਵਿੱਚ ਵਿਸ਼ਵਾਸ਼ ਰਖਦੇ ਸੀ, ਉਹ ਸਮੁੱਚੇ ਆਤਮਾ ਦੀ ਦੇਖਭਾਲ ਨਾਲ ਪੂਰੀ ਅਰੋਗਤਾ, ਪ੍ਰਸੰਨਤਾ ਦੀ ਦੇਖਭਾਲ ਕਰਨ ਵਿੱਚ ਭਰੋਸਾ ਰਖਦੇ ਸੀ। ਉਨ੍ਹਾਂ ਦੇ ਗੁਰੂ ਅਫਲਾਤੂਨ (plato) ਇਸ ਤੋਂ ਬਿਲਕੁਲ ਵਿਪਰੀਤ ਸੋਚਦੇ ਸੀ ਉਹ ਦਸਦੇ ਹਨ ਕਿ ਮਨੁੱਖ ਦੇ ਅੰਦਰ ਜਾ ਕੇ ਹੀ ਮਨੁੱਖ ਨੂੰ ਠੀਕ ਤਰੀਕੇ ਨਾਲ ਸੋਧਿਆ ਜਾ ਸਕਦਾ ਹੈ ਉਸ ਦੀਆਂ ਸਮੱਸਿਆਵਾਂ ਨੂੰ ਜਾਣਿਆ ਜਾ ਸਕਦਾ ਹੈ। ਵਾਸਤਵ ਵਿੱਚ ਇਸ ਤਰ੍ਹਾਂ ਲਗਦਾ ਹੈ ਕਿ ਅਫਲਾਤੂਨ ਨੂੰ ਉਪਨਿਸ਼ਦਾਂ ਦੀ ਫਿਲੌਸਫੀ ਨੇ ਬਹੁਤ ਪ੍ਰਭਾਵਿਤ ਕੀਤਾ ਹੈ। ਚੰਗੀ ਤਰ੍ਹਾਂ ਦੇਖਣ ਤੇ ਪਤਾ ਲਗਦਾ ਹੈ ਕਿ ਜੋ ਉਸ ਨੇ ਜੀਵਨ ਦੀ ਧਾਰਨਾ ਦਿਤੀ ਹੈ ਉਹ ਉਪਨਿਸ਼ਦਾਂ ਅਨੁਸਾਰ ਹੈ, ਉਪਨਿਸ਼ਦਾਂ ਦੀ ਫਿਲੌਸਫੀ ਦਾ ਉਸ ਉਤੇ ਬਹੁਤ ਪ੍ਰਭਾਵ ਹੈ। ਇਹ ਪੂਰਬੀ ਧਾਰਨਾ ਹੈ, ਪੂਰਬੀ ਧਾਰਨਾ ਦਾ ਮੁੱਢ ਹੈ, ਮੈਂ ਕੌਣ ਹਾਂ? ਪੂਰਬੀ ਫਿਲੌਸਫੀ ਅੰਦਰ ਵਲ ਜਾਂਦੀ ਹੈ, ਬਾਹਰੀ ਪੂਰਨ ਸੰਸਾਰ ਤੋਂ ਅੰਦਰ ਦੇ ਸੂਖਮ ਵਲ ਜਾਂਦੀ ਹੈ, ਪੂਰਬੀ ਫਿਲੌਸਫੀ, ਇਥੋਂ ਫੇਰ ਅਤਿ ਸੂਖਮ ਤੇ ਭਾਵ ਅੰਤਰ ਦੇ ਸਤਿ ਤੇ। ਇਹ ਵਿਚਾਰਧਾਰਾ ਇਸ ਤਰ੍ਹਾਂ ਦਸਦੀ ਹੈ, ਆਪਣੇ ਆਪ ਨੂੰ ਹਰੇਕ ਪੱਧਰ ਤੇ ਜਾਣੇ ਬਿਨਾਂ, ਹਰ ਪਹਿਲੂ ਤੋਂ ਜਾਣੇ ਬਿਨਾਂ, ਸੰਸਾਰ ਨੂੰ ਜਾਨਣ ਦਾ ਕੋਈ ਲਾਭ ਨਹੀਂ।

ਵੇਦਾਂਤ ਦੀ ਫਿਲੌਸਫੀ ਦਸਦੀ ਹੈ, ਆਪਾ ਚੀਨਣ ਲਈ ਬਾਹਰ ਜਾਣਾ ਲਾਭਕਾਰੀ ਨਹੀਂ ਹੋਵੇਗਾ। ਉਹ ਦਸਦੇ ਹਨ ਜੇਕਰ ਤੁਸੀਂ ਸੰਸਾਰ ਨੂੰ ਸਮਝਣਾ ਚਾਹੁੰਦੇ ਹੋ, ਜਾਨਣਾ ਚਾਹੁੰਦੇ ਹੋ ਤਾਂ ਆਪਣੇ ਆਪ ਨੂੰ ਹਰ ਪੱਧਰ ਤੇ ਹਰ ਪੱਖੋਂ ਸਮਝੋ, ਜਾਣੋ। ਇਹ ਪ੍ਰਣਾਲੀ ਅੱਗੇ ਵਿਸਤਾਰ ਨਾਲ ਦਸਦੀ ਹੈ ਇਸ ਸਾਰੀ ਖੋਜ ਨੂੰ ਕਿਵੇਂ ਸ਼ੁਰੂ ਕੀਤਾ ਜਾਵੇ, ਪਹਿਲੇ ਆਪਣੇ ਸਰੀਰ ਅਤੇ ਵਿਹਾਰ ਨੂੰ ਦੇਖੋ, ਇਹ ਦੋਨੋਂ ਹੀ ਤੁਹਾਡੇ ਅੰਤਹਕਰਣ ਦੇ ਹੀ ਪ੍ਰਗਟਾਵੇ ਹਨ, ਇਸ ਤੋਂ ਅੱਗੇ ਫੇਰ ਜੀਵਨ ਦੀਆਂ ਸੂਖਮ ਅਵਸਥਾਵਾਂ ਬਾਰੇ ਜਾਣਕਾਰੀ ਹੋ ਸਕਦੀ ਹੈ। ਵੇਦਾਂਤ ਦਾ ਤਰੀਕਾ ਬੜੀ ਵਿਵਸਥਾਪੂਰਵਕ ਅੰਦਰ ਜਾਣ ਤੇ ਕੇਂਦਰਤ ਕਰਦਾ ਹੈ, ਅੰਤਹਕਰਣ ਦੇ ਵੱਖ-ਵੱਖ ਕਾਰਜਾਂ ਬਾਰੇ ਜਾਣਕਾਰੀ ਕਰਵਾਉਂਦਾ ਹੈ। ਵਾਸਤਵ ਵਿੱਚ ਮਨ ਇੱਕ ਦੀਵਾਰ ਹੈ। ਇੱਕ ਪੜਦਾ ਹੈ ਜਿਹੜਾ ਜਗਿਆਸੂ ਤੇ ਸਤਿ ਵਿੱਚ ਪਿਆ ਹੋਇਆ ਹੈ। ਜੇਕਰ ਮਨ ਸ਼ੁੱਧ ਨਹੀਂ ਹੈ, ਸਾਧਿਆ ਨਹੀਂ ਹੈ, ਇਕਾਗਰ ਨਹੀਂ ਹੈ ਸੰਗਠਤ ਨਹੀਂ ਹੈ, ਕਰਮਬੱਧ ਨਹੀਂ ਹੈ, ਫੇਰ ਮਨ ਉੱਚ ਗਿਆਨ ਦੀ ਉਡਾਰੀ ਨਹੀਂ ਲੈ ਸਕਦਾ, ਸਤਿ ਦੀ ਪ੍ਰਾਪਤੀ ਹੋ ਹੀ ਨਹੀਂ ਸਕਦੀ। ਜਦੋਂ ਮਨ ਸ਼ੁੱਧ ਹੋ ਜਾਵੇ, ਫੇਰ ਮਨ ਅੜਚਨਾਂ ਨਹੀਂ ਖੜ੍ਹੀ ਕਰਦਾ ਫੇਰ ਇਹ ਇਕ ਪੜਦਾ, ਜਾਂ ਦੀਵਾਰ ਨਹੀਂ ਬਣਦਾ, ਫੇਰ ਤਾਂ ਇਹ ਸਤਿ ਦੇ ਗਿਆਨ ਪ੍ਰਾਪਤੀ ਲਈ ਸਹਾਇਕ ਹੁੰਦਾ ਹੈ। ਇਸ ਕਰਕੇ ਗਿਆਨਯੋਗ ਦਸਦਾ ਹੈ, ਮਨ ਨੂੰ ਕਿਸ ਤਰ੍ਹਾਂ ਸ਼ੁੱਧ ਕਰੋ, ਬੁੱਧੀ ਤੀਖਣ ਕਰਕੇ ਸਤਿ ਦੇ ਗਿਆਨ ਪ੍ਰਾਪਤੀ ਦਾ ਇੱਕ ਉੱਤਮ ਸਾਧਨ ਬਣਾਓ।

ਗਿਆਨ ਦਾ ਇਹ ਮਾਰਗ ਆਮ ਆਦਮੀ ਲਈ ਬਹੁਤ ਹੀ ਕਠਿਨ ਹੈ। ਗਿਆਨ ਮਾਰਗ ਨੂੰ ਤਲਵਾਰ ਦੀ ਧਾਰ ਦਾ ਮਾਰਗ ਕਿਹਾ ਜਾਂਦਾ ਹੈ। ਇਹ ਮਾਰਗ ਇਸ ਕਰਕੇ ਖਤਰਨਾਕ ਹੈ ਕਿਉਂਕਿ ਬੁੱਧੀ ਕਿਸੇ ਸਮੇਂ ਗਲਤੀ ਵੀ ਕਰ ਸਕਦੀ ਹੈ, ਬੁੱਧੀ

ਕਿਸੇ ਸਮੇਂ ਜਗਿਆਸੂ ਨੂੰ ਗੁਮਰਾਹ ਵੀ ਕਰ ਸਕਦੀ ਹੈ। ਜੇ ਕੋਈ ਗਲਤ ਗੱਡੀ ਤੇ ਸਵਾਰ ਹੋ ਜਾਵੇ, ਗਲਤ ਦਿਸ਼ਾ ਵਿੱਚ ਚਲਾ ਜਾਵੇ, ਉਹ ਆਪਣੀ ਮੰਜ਼ਲ, ਆਪਣੇ ਟਿਕਾਣੇ ਤੋਂ ਪਾਸੇ ਹੋ ਜਾਵੇਗਾ, ਆਪਣੀ ਵਾਰੀ ਵੀ ਗੁਆ ਲਵੇਗਾ। ਗਿਆਨ ਮਾਰਗ ਤੇ ਚਲਣ ਲਈ ਮੈਡੀਟੇਸ਼ਨ ਦਾ ਚਿੰਤਨ ਦਾ ਤਰੀਕਾ ਠੀਕ ਤਰ੍ਹਾਂ ਆਉਣਾ ਚਾਹੀਦਾ ਹੈ। ਸਭ ਤੋਂ ਪਹਿਲੀ ਪੌੜੀ ਇਸ ਮਾਰਗ ਦੀ ਅੰਤਹਕਰਣ ਨੂੰ ਜਾਨਣ ਦੀ ਹੈ, ਅੰਤਰ ਦਾ ਕਾਰਜ ਦੂਸਰੀ ਪੌੜੀ ਹੈ, ਅੰਤਹਕਰਣ ਨੂੰ ਸ਼ੁੱਧ ਕਰਨਾ। ਜੇਕਰ ਤੁਹਾਡਾ ਯੰਤਰ ਤੁਹਾਡਾ ਸਾਜ਼ ਹੀ ਖਰਾਬ ਹੋਵੇ ਜਾਂ ਜੇਕਰ ਤੁਸੀਂ ਯੰਤਰ ਦੀ ਦੁਰਵਰਤੋਂ ਕਰਦੇ ਹੋਵੋ ਤਾਂ ਉਹ ਯੰਤਰ ਜਿਹੜਾ ਕੁਝ ਲਵੇਂਗਾ, ਉਹ ਗਲਤ ਹੋਵੇਗਾ, ਗਲਤ data ਲਵੇਗਾ, ਗਲਤ ਡਾਟਾ ਲੈ ਕੇ ਉਹ ਕਦੀ ਵੀ ਠੀਕ ਥਾਂ ਤੇ ਠੀਕ ਮੰਜ਼ਲ ਤੇ ਨਹੀਂ ਪਹੁੰਚ ਸਕਦੇ।

ਸਤਿ ਨੂੰ ਜਾਨਣ ਲਈ ਤੁਹਾਨੂੰ ਆਪਣੀ ਬੁੱਧੀ ਗਿਆਨ ਸ਼ੁੱਧ ਕਰਨਾ ਪਵੇਗਾ। ਗਿਆਨ ਯੋਗ ਵੇਦਾਂਤ ਫਿਲੌਸਫੀ ਦਾ "ਆਤਮ ਬੋਧ" ਮਾਰਗ ਹੈ ਭਾਵ ਆਤਮ ਗਿਆਨ, ਆਤਮ ਸਿੱਧੀ, ਪੂਰਤੀ ਦਾ ਪ੍ਰਾਪਤੀ ਦਾ ਮਾਰਗ ਹੈ। ਸਵੈ ਗਿਆਨ ਤੋਂ, ਆਤਮ ਸਿੱਧੀ ਤੋਂ ਭਾਵ ਹੈ, ਸੰਪੂਰਨ ਗਿਆਨ ਸਾਡੀ ਹੋਂਦ ਦੇ ਦੋ ਪੱਖ ਹਨ। ਇੱਕ ਹੈ ਨਾਸ਼ਵਰ ਦੂਸਰਾ ਹੈ, ਅਵੀਨਾਸ਼, ਸਥਿਰ, ਅਟੱਲ, ਅਜਰ, ਅਮਰ ਹੈ। ਸਭ ਤੋਂ ਪਹਿਲਾਂ ਬੁੱਧੀ ਨੂੰ ਸੋਧ ਕੇ ਵਿਵੇਕ ਬੁੱਧੀ ਬਣਾਇਆ ਜਾਂਦਾ ਹੈ ਤਾਂ ਜੋ ਉਹ ਜੀਵਨ ਦੇ ਦੋ ਪੱਖਾਂ ਨੂੰ ਜਾਣ ਸਕੇ, ਪਛਾਣ ਸਕੇ, ਇਸ ਤੋਂ ਪਿਛੋਂ ਬੁੱਧੀ ਨੂੰ ਚਿੰਤਨ ਪਾਸੇ ਮੈਡੀਟੇਸ਼ਨ ਦੇ ਪਾਸੇ ਲਗਾਇਆ ਜਾਂਦਾ ਹੈ, ਜੀਵਨ ਦੇ ਅਜਰ, ਅਮਰ ਦੇ ਪੱਖ ਤੇ ਚਿੰਤਨ ਕੀਤਾ ਜਾਂਦਾ ਹੈ। ਅਜਰ, ਅਮਰ, ਅਵਿਨਾਸ਼ੀ ਪੱਖ ਦਾ ਗਿਆਨ ਹੀ ਸਾਰੇ ਬੰਧਨਾਂ ਤੋਂ, ਦੁਖ ਸੰਤਾਪਾਂ ਤੋਂ ਮੁਕਤ ਕਰਦਾ ਹੈ, ਸਾਰੇ ਭਰਮ ਦੂਰ ਕਰਦਾ ਹੈ। ਵਾਸਤਵ ਵਿੱਚ ਵੇਦਾਂਤ ਇਹੋ ਜਿਹੇ ਵਿਵੇਕ ਨੂੰ ਬੁੱਧੀ ਦਸਦਾ ਹੈ, ਕੇਵਲ ਗਿਆਨ ਨਹੀਂ ਆਮ ਗਿਆਨ ਨਹੀਂ, ਵਿਵੇਕ ਬੁੱਧੀ ਗਿਆਨ ਯੋਗ ਤੇ ਵੇਦਾਂਤ ਦੀ ਫਿਲੌਸਫੀ ਸਾਨੂੰ ਬੁੱਧੀ ਨੂੰ ਸੋਧਣਾ ਦਸਦੀ ਹੈ। ਵੇਦਾਂਤ ਸ਼ਬਦ ਦੇ ਅਰਥ ਹਨ - ਵੇਦਾਂ ਦਾ ਉਤਮ ਭਾਵ, ਸਪਸ਼ਟ ਭਾਵ, ਕਿਉਂਕਿ ਵੇਦ ਗਿਆਨ ਦਾ ਭੰਡਾਰ ਹਨ, ਸੰਸਾਰ ਦੇ ਸਭ ਤੋਂ ਪੁਰਾਤਨ ਗ੍ਰੰਥ, ਸੰਸਾਰ ਦੀਆਂ ਪੁਸਤਕਾਲਿਆਂ ਦਾ ਸਭ ਤੋਂ ਪੁਰਾਤਨ ਸੰਗ੍ਰਹਿ। ਵੇਦ ਸ਼ਬਦ ਦੇ ਅਰਥ ਹਨ - ਜਾਨਣਾ, ਵੇਦਾਂ ਦਾ ਉਤਮ ਸ੍ਰੇਸ਼ਟ ਭਾਗ ਹੀ ਵੇਦਾਂਤ ਹੈ, ਜਿਥੇ ਗਿਆਨ ਦੀ ਪੂਰਤੀ ਹੈ, ਜਿਸ ਤੋਂ ਅੱਗੇ ਜਾਨਣ ਲਈ ਕੁਝ ਰਹਿ ਹੀ ਨਹੀਂ ਜਾਂਦਾ। ਵੇਦਾਂਤ ਫਿਲੌਸਫੀ ਦਾ ਅੰਤ ਸਮਾਧੀ ਨਹੀਂ ਜਿਵੇਂ ਕਿ ਰਾਜ ਯੋਗ ਹੈ, ਗਿਆਨ ਯੋਗ ਦਾ ਗੋਲ ਹੈ, 'ਸਮਾਹਿਤਮ' (Samahitam) ਉਹ ਅਵਸਥਾ ਜਿਸ ਵਿੱਚ ਸਾਰੇ ਪ੍ਰਸ਼ਨਾਂ ਦਾ ਉਤਰ ਮਿਲ ਜਾਂਦਾ ਹੈ, ਸਾਰੇ ਪ੍ਰਸ਼ਨ ਖਤਮ ਹੋ ਜਾਂਦੇ ਹਨ, ਮਨੁੱਖ ਉਤਮ ਗਿਆਨ ਅਵਸਥਾ ਨੂੰ ਪ੍ਰਾਪਤ ਹੋ ਜਾਂਦਾ ਹੈ।

ਇਹ ਮਾਰਗ ਹੈ ਬੁੱਧੀ ਤੋਂ ਜਾਗ੍ਰਤੀ ਦਾ ਪ੍ਰਬੰਧ ਦਾ। ਇਸ ਮਾਰਗ ਤੇ ਜਾਣ ਤੋਂ ਪਹਿਲਾਂ, ਤੁਹਾਨੂੰ ਆਪਣੇ ਆਪ ਨੂੰ ਸਮਝਣਾ ਪੈਂਦਾ ਹੈ, ਤੁਹਾਨੂੰ ਸੰਪੂਰਨ ਹੋਣਾ ਪੈਂਦਾ ਹੈ, ਆਪਣੇ ਸਾਰੇ ਪੱਖ ਜਾਨਣੇ ਪੈਂਦੇ ਹਨ। ਜੇ ਤੁਸੀਂ ਸਾਰਿਆਂ ਲਈ ਉੱਤਮ ਪ੍ਰੇਮ ਚਾਹੁੰਦੇ ਹੋ, ਤੁਹਾਨੂੰ ਆਪਣੀਆਂ ਸਾਰੀਆਂ ਵਿਮਾਵਾਂ ਜਾਨਣੀਆਂ ਹੋਣਗੀਆਂ। ਜੇਕਰ ਸੱਚਮੁੱਚ ਹੀ ਕੋਈ ਆਪਣੀਆਂ ਸਾਰੀਆਂ dimensions (ਵਿਸਤਾਰ) ਜਾਨਣਾ ਚਾਹੁੰਦਾ ਹੈ, ਸਭ ਤੋਂ ਪਹਿਲਾਂ ਅੰਤਹਕਰਣ ਨੂੰ ਜਾਨਣ ਦੀ ਲੋੜ ਹੈ, ਅੰਤਰ ਦਾ ਕਾਰੋਬਾਰ ਅੰਤਰ ਦਾ ਕੰਮ ਕਾਜ, ਸਾਡੇ ਅੰਦਰ ਦਾ ਫੰਕਸ਼ਨ। ਜੇਕਰ ਕਿਸੇ ਨੂੰ ਆਤਮਾ ਦਾ ਪਤਾ ਨਹੀਂ, ਤਾਂ ਕੋਈ ਗੱਲ ਨਹੀਂ ਕਿਉਂਕਿ ਆਤਮਾ ਤਾਂ ਹੈ ਹੀ। ਆਤਮਾ ਵਿਅਕਤੀ ਕਰਕੇ ਨਹੀਂ, ਉਹ ਤਾਂ ਆਪਣੇ ਆਪ ਕਰਕੇ ਹੀ ਹੈ, ਵਿਅਕਤੀ ਦੀ ਹੋਂਦ, ਉਸ ਦੀ ਆਤਮਾ ਕਰਕੇ ਹੈ। ਤੁਹਾਡਾ ਮੰਨਣਾ ਜਾਂ ਨਾ ਮੰਨਣਾ, ਤੁਹਾਡਾ ਜਾਨਣਾ ਜਾਂ ਨਾ ਜਾਨਣਾ, ਭਰੋਸਾ ਰੱਖਣਾ ਜਾਂ ਨਾ ਰੱਖਣਾ, ਨਿਸ਼ਠਾ ਰੱਖਣੀ ਜਾਂ ਨਾ ਰੱਖਣੀ, ਇਨ੍ਹਾਂ ਗੱਲਾਂ ਦਾ ਆਤਮਾ ਨੂੰ ਕੋਈ ਫਰਕ ਨਹੀਂ ਪੈਂਦਾ। ਮਨ ਨੂੰ ਨਾ ਸਮਝਣਾ, ਮਨ ਕਿਵੇਂ ਫੰਕਸ਼ਨ ਕਰਦਾ ਹੈ, ਇਸ ਨਾਲ ਬਹੁਤ ਸਮੱਸਿਆਵਾਂ ਖੜ੍ਹੀਆਂ ਹੁੰਦੀਆਂ ਹਨ ਕਿਉਂਕਿ ਮਨ ਇੱਕ ਦੀਵਾਰ ਮਨੁੱਖ ਤੇ ਸਤਿ ਦੇ ਵਿਚਕਾਰ ਖੜ੍ਹੀ ਕਰ ਦਿੰਦਾ ਹੈ।

ਸਾਨੂੰ ਆਪਣੇ ਵਿਅਕਤੀਗਤ ਮਨ ਦਾ ਪਤਾ ਹੋਣਾ ਚਾਹੀਦਾ ਹੈ, ਵਿਚਾਰਾਂ ਦੀ ਪ੍ਰਤੀਕ੍ਰਿਆ ਦਾ ਗਿਆਨ ਹੋਣਾ ਚਾਹੀਦਾ ਹੈ, ਜੇਕਰ ਕਦੀ ਕਿਸੇ ਸਮੇਂ ਤੁਸੀਂ ਕਿਸੇ ਉਦਾਸੀਨ ਮਨੁੱਖ ਨੂੰ ਮਿਲੋ ਜਾਂ ਕਿਸੇ ਮਨਇੱਛਤ ਚੀਜ਼ ਦਾ, ਗੱਲ ਦਾ ਸਾਮ੍ਹਣਾ ਕਰੋ, ਕੋਈ ਇਹੋ ਜਿਹਾ ਮਿਲ ਪਵੇ ਜਿਹੜਾ ਕਿਸੇ ਦਬਾਅ ਦੇ ਥੱਲੇ ਹੈ, ਉਸ ਸਮੇਂ ਇਹ ਸੋਚ ਲੈਣਾ ਚਾਹੀਦਾ ਹੈ ਕਿ ਇਨ੍ਹਾਂ ਤੋਂ ਇਲਾਵਾ ਮਨ ਦੀਆਂ ਹੋਰ ਕਈ ਸ੍ਰੇਸ਼ਟ ਵਿਮਾਵਾਂ ਵੀ ਹਨ, ਰਚਨਾਤਮਕ ਹੋਰ ਵੀ ਬਹੁਤ ਸਾਰੀਆਂ ਗੁਣਕਾਰੀ ਡਾਈਮੈਨਸ਼ਨ ਹਨ। ਤੁਹਾਨੂੰ ਨਿਰਾਸ਼ ਨਹੀਂ ਹੋਣਾ ਚਾਹੀਦਾ। ਹਰ ਕਿਸੇ ਕੋਲ ਪੂਰੇ-ਪੂਰੇ ਯੰਤਰ ਹਨ - ਸਰੀਰ, ਇੰਦ੍ਰੀਆਂ, ਮਨ, ਚੇਤਨਾ, ਇਨ੍ਹਾਂ ਯੰਤਰਾਂ ਨੂੰ ਸਮਝਣਾ ਹੀ ਜੀਵਨ ਮਨੋਰਥ ਨੂੰ ਜਾਨਣਾ ਹੈ। ਇਹ ਗੋਲ ਕੋਈ ਪ੍ਰਮਾਤਮਾ ਨੂੰ ਲੱਭਣ ਦਾ ਗੋਲ ਨਹੀਂ ਹੈ ਜਿਵੇਂ ਕਿ ਮਜ਼ਹਬ ਦੇ ਪ੍ਰਚਾਰਕ ਕਰਦੇ ਹਨ। ਵੇਦਾਂਤ ਦਾ ਮਨੋਰਥ ਹੈ ਖੁਸ਼ੀ ਪ੍ਰਾਪਤ ਕਰਨੀ, ਅਨੰਦ ਪ੍ਰਾਪਤ ਕਰਨਾ, ਕ੍ਰਿਪਾ ਲੈਣੀ, ਗਿਆਨ ਲੈਣਾ। ਖੁਸ਼ੀ ਤੋਂ ਭਾਵ ਹੈ ਦੁਖਾਂ ਸੰਤਾਪਾਂ ਤੋਂ ਛੁਟਕਾਰਾ ਪਾਉਣਾ, ਸਭ ਤੋਂ ਵੱਡਾ ਸੰਤਾਪ ਹੈ। ਅਗਿਆਨ-ਅਗਿਆਨ ਦਾ ਪੂਰੀ ਤਰ੍ਹਾਂ ਨਾਲ ਅੰਤ ਹੋ ਜਾਣਾ ਹੀ ਖੁਸ਼ੀ ਹੈ, ਅਨੰਦ ਹੈ। ਮਨੁੱਖ ਦਾ ਜੀਵਨ ਮਨੋਰਥ ਹੈ, ਅਗਿਆਨ ਤੋਂ ਮੁਕਤ ਹੋਣਾ। ਗਿਆਨੀ ਲੋਕ ਸਿਆਣੇ ਵਿਵੇਕੀ ਲੋਕ ਇਸੇ ਕਰਕੇ ਅੰਤਮ ਸਤਿ ਦੇ ਗਿਆਨ ਦੀ ਭਾਲ ਕਰਦੇ ਹਨ, ਸਤਿ ਜਿਹੜਾ ਸੀ, ਹੈ, ਰਹੇਗਾ -

***ਆਦਿ ਸਚੁ ਜੁਗਾਦਿ ਸਚੁ ॥***
***ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥***

ਉਹ ਜਾਣਦੇ ਹਨ ਕਿ ਇਹ ਸੱਚ ਦੀ ਪ੍ਰਾਪਤੀ ਹੀ ਜੀਵਨ ਮਨੋਰਥ ਹੈ, ਇਸ ਨੂੰ ਜਾਣ ਕੇ ਉਹ ਜੀਵਨ ਮਨੋਰਥ ਪ੍ਰਾਪਤ ਕਰ ਲੈਣਗੇ।

ਅਨੰਦ ਦੀ ਇਹ ਅਵਸਥਾ ਪ੍ਰਾਪਤ ਕਰਨ ਤੋਂ ਬਾਅਦ ਹੋਰ ਕੁਝ ਜਾਨਣ ਲਈ ਰਹਿ ਹੀ ਨਹੀਂ ਜਾਂਦਾ। ਮਨੁੱਖ ਦੇ ਜੀਵਨ ਵਿੱਚ ਪ੍ਰਮਾਤਮਾ ਦੀ ਕਿੱਥੇ ਲੋੜ ਹੈ? ਪ੍ਰਮਾਤਮਾ ਦੀ ਕੀ ਲੋੜ ਹੈ? ਲੋਕ ਕਹਿੰਦੇ ਹਨ ਮੈਨੂੰ ਪ੍ਰਮਾਤਮਾ ਦੀ ਲੋੜ ਹੈ, ਮੈਂ ਪ੍ਰਮਾਤਮਾ ਦੇਖਣਾ ਚਾਹੁੰਦਾ ਹੈ। ਇਸ ਤਰ੍ਹਾਂ ਨਾਲ ਲੋਕ ਆਪਣੇ ਲਈ ਸਮੱਸਿਆ ਖੜ੍ਹੀ ਕਰ ਲੈਂਦੇ ਹਨ ਪ੍ਰਮਾਤਮਾ ਨੂੰ ਸਮਝੇ ਬਿਨਾਂ ਪ੍ਰਮਾਤਮਾ ਨੂੰ ਦੇਖਣਾ ਚਾਹੁੰਦੇ ਹਨ। ਜੇ ਕੋਈ ਸਾਰਾ ਦਿਨ ਪ੍ਰਭੂ-ਪ੍ਰਭੂ ਕਹਿੰਦਾ ਰਹੇ, ਇਸ ਨਾਲ ਤਾਂ ਕੁਝ ਹੁੰਦਾ ਨਹੀਂ। ਲੋਕ ਆਪਣੇ ਕੀਤੇ, ਆਪਣੇ ਬਣਾਏ ਦੁਖਾਂ ਸੰਤਾਪਾਂ ਵਿੱਚ ਦੁਖੀ ਰਹਿੰਦਾ ਹੈ, ਫੇਰ ਦੋਸ਼ ਪ੍ਰਮਾਤਮਾ ਨੂੰ ਦਿੰਦਾ ਹੈ। ਵੇਦਾਂਤ ਦੀ ਫਿਲੌਸਫੀ ਇੱਕ ਵਾਸਤਵਿਕਵਾਦ ਦੀ ਫਿਲੌਸਫੀ ਹੈ, ਇੱਕ ਯਥਾਰਥਵਾਦ ਦੀ ਫਿਲੌਸਫੀ ਹੈ, ਜਿਹੜੀ ਕਿ ਜੀਵਨ ਤਰਕਾਤਮਕ ਪੱਖੋਂ ਦੇਖਦੀ ਹੈ।

ਉਪਨਿਸ਼ਦ ਜਿਹੜੇ ਕਿ ਬਹੁਤ ਗ੍ਰੰਥ ਹਨ, ਉਹ ਦਸਦੇ ਹਨ ਕਿ ਆਤਮ ਸਿੱਧੀ ਹੀ ਤੁਹਾਨੂੰ ਸੁਤੰਤਰ ਕਰਦੀ ਹੈ, ਜਦੋਂ ਵੇਦਾਂਤ ਦਾ ਖੋਜੀ, ਸਿਸ਼ ਆਪਣੇ ਆਪ ਨਾਲ ਵਾਰਤਾਲਾਪ ਕਰਦਾ ਹੈ, ਉਸ ਦਾ ਉਦੇਸ਼ ਆਤਮ ਸਿੱਧੀ ਹੁੰਦਾ ਹੈ, ਉਹ ਜਾਣ ਲੈਂਦਾ ਹੈ ਕਿ ਆਪਣੇ ਆਪ ਨੂੰ ਸ਼ੁੱਧ ਕਰਨਾ, ਆਪਣੇ ਆਪ ਨੂੰ ਸੋਧਣਾ ਬਹੁਤ ਹੀ ਅਵਸ਼ਕ ਹੈ, ਉਹ ਜਾਣ ਲੈਂਦਾ ਹੈ ਜੀਵਨ ਦੀ ਵਾਸਤਵਿਕ ਲੋੜ ਹੈ, ਖੁਸ਼ੀ, ਸ਼ਾਂਤੀ ਤੇ ਅਨੰਦ ਵਿਸਮਾਦ। ਇਸ ਤੋਂ ਉਹ ਜਾਣ ਜਾਂਦਾ ਹੈ ਕਿ ਵਿਸ਼ਵਾਸ਼ ਜੀਵਨ ਦਾ ਧੇਅ ਹੈ, ਪਰ ਵਿਸ਼ਵਾਸ਼ ਜਦੋਂ ਵਿਵੇਕ ਬੁੱਧੀ ਨੇ ਸ਼ੁੱਧ ਨਾ ਕੀਤਾ ਹੋਵੇ ਤਾਂ ਉਹ ਘਾਤਕ ਹੋ ਸਕਦਾ ਹੈ, ਦੁਖਦਾਈ ਹੋ ਸਕਦਾ ਹੈ, ਉਹ ਭਰਮ ਪੈਦਾ ਕਰ ਸਕਦਾ ਹੈ, ਅਗਿਆਨ ਦੇ ਹਨ੍ਹੇਰੇ ਵਿੱਚ ਧੱਕ ਸਕਦਾ ਹੈ।

ਗਿਆਨ ਦੇ ਮਾਰਗ ਤੇ ਅੰਧ ਵਿਸ਼ਵਾਸ਼ ਨੂੰ ਦੂਰ ਹੀ ਰੱਖਿਆ ਜਾਂਦਾ ਹੈ, ਉਸ ਤੋਂ ਬਚ ਕੇ ਹੀ ਰਿਹਾ ਜਾਂਦਾ ਹੈ, ਕਿਹਾ ਜਾਂਦਾ ਹੈ, ਜਾਣੋ, ਵਿਸ਼ਲੇਸ਼ਨ ਕਰੋ, ਫੇਰ ਮੰਨੋ। ਸੱਚ ਕਿਹਾ ਜਾਂਦਾ ਹੈ, ਜਾਣੋ, ਵਿਸ਼ਲੇਸ਼ਨ ਕਰੋ, ਫੇਰ ਮੰਨੋ। ਸੱਚ ਦੀ ਪ੍ਰਾਪਤੀ ਕਰਕੇ ਵਿਸ਼ਵਾਸ਼ ਆਪਣੇ ਆਪ ਆ ਜਾਂਦਾ ਹੈ, ਇਸ ਤਰ੍ਹਾਂ ਨਾਲ ਪ੍ਰਾਪਤ ਕੀਤਾ ਵਿਸ਼ਵਾਸ਼ ਕਦੀ ਵੀ ਗੁਮਰਾਹ ਨਹੀਂ ਕਰਦਾ, ਕਦੇ ਵੀ ਕੁਰਾਹੇ ਨਹੀਂ ਪੈਣ ਦਿੰਦਾ। ਗਿਆਨ ਯੋਗ ਦੇ ਮਾਰਗ ਤੇ ਸਾਰੀਆਂ ਅੰਦਰ ਦੀਆਂ ਬਾਹਰ ਦੀਆਂ dimension (ਵਿਸਤਾਰ) ਨੂੰ ਚੰਗੀ ਤਰ੍ਹਾਂ ਨਾਲ ਦੇਖਿਆਂ ਜਾਂਦਾ ਹੈ, ਸ਼ੁੱਧ ਬੁੱਧੀ ਰਾਹੀ ਘੋਖਿਆ ਜਾਂਦਾ ਹੈ। ਵਿਵੇਕ ਬੁੱਧੀ ਨੂੰ ਤੀਖਣ ਕਰਕੇ ਸ਼ਕਤੀਸ਼ਾਲ ਕੀਤਾ ਜਾਂਦਾ ਹੈ। ਬਾਹਰੀ ਸੰਸਾਰ, ਸੰਸਾਰਕ ਵਸਤੂਆਂ ਨੂੰ ਇਸ ਸ਼ਕਤੀ ਰਾਹੀਂ ਦੇਖਿਆ ਜਾਂਦਾ ਹੈ, ਬਾਹਰੀ ਸੰਸਾਰ ਦੀ ਨਾਸ਼ਵਰਤਾ, ਬਾਹਰੀ ਸੰਸਾਰ ਇੱਕ ਮਾਇਆ ਜਾਲ ਹੈ, ਇਸ ਨੂੰ ਚੰਗੀ ਤਰ੍ਹਾਂ ਨਾਲ ਸਮਝਿਆ ਜਾਂਦਾ ਹੈ। ਇਹੋ ਜਿਹਾ ਜਗਿਆਸੂ ਸੰਸਾਰ ਵਿੱਚ ਰਹਿੰਦਾ ਹੈ, ਸੰਸਾਰ ਉਸ ਲਈ ਜਾਗ੍ਰਤ ਹੋਣ ਦਾ ਗਿਆਨ ਪ੍ਰਾਪਤੀ ਦਾ ਪੜਾਅ ਹੈ।

ਕੋਈ ਵੀ ਮਨੁੱਖ ਆਪਣੇ ਆਪ ਨਾਲ ਸੰਤੁਸ਼ਟ ਨਹੀਂ ਹੈ, ਨਾ ਹੀ ਦੂਸਰਿਆਂ ਨਾਲ ਉਹ ਨਿਸਚਿੰਤ, ਸੁਖਦਾਈ ਮਹਿਸੂਸ ਕਰਦਾ ਹੈ, ਜੀਉਣ ਦੀ ਵਿਧੀ, ਜੀਉਣ ਦਾ ਤਰੀਕਾ, ਖੁਸ਼ ਹੋਣ ਦੀ, ਖੁਸ਼ ਰਹਿਣ ਦੀ ਕਲਾ, ਲਗਦਾ ਹੈ ਜਿਵੇਂ ਬਾਹਰੀ ਸੰਸਾਰ ਦੇ ਲੋਭ ਲਾਲਚ, ਮਾਇਆ ਜਾਲ ਵਿੱਚ ਹੀ ਫਸ ਕੇ ਰਹਿ ਜਾਂਦਾ ਹੈ। ਵਾਸਤਵ ਵਿੱਚ ਬਾਹਰੀ ਸੰਸਾਰ ਜਗਿਆਸੂ ਲਈ ਬਹੁਤ ਵੱਡੀ ਵੰਗਾਰ ਹੈ, ਇਹ ਜਗਿਆਸੂ ਦੇ ਧਿਆਨ ਵਿੱਚ ਵਿਘਨ ਪਾਉਂਦਾ ਹੈ, ਉਸ ਨੂੰ ਬੇ-ਧਿਆਨਾ ਕਰਦਾ ਹੈ। ਗਿਆਨ ਯੋਗ ਦੇ ਮਾਰਗ ਤੇ ਗ੍ਰੰਥ ਦਸਦੇ ਹਨ। ਦੋ ਮਾਰਗ ਹਨ ਪਹਿਲਾ ਸਦਾਚਾਰ, ਸਦ-ਵਿਵਹਾਰ-ਸ਼ਾਸਤਰ, ਦੂਸਰਾ ਬਦਚਲਨੀ, ਭ੍ਰਿਸ਼ਟਤਾ, ਦੁਰਾਚਾਰ ਇਹ ਦੋ ਪੱਖ ਹਨ, ਨਾਲ ਵਿਸ਼ਵ ਹੈ। ਇਨ੍ਹਾਂ ਨੂੰ ਚੰਗੀ ਤਰ੍ਹਾਂ ਨਾਲ ਸਮਝ ਲੈਣਾ ਚਾਹੀਦਾ ਹੈ। ਜਾਣ ਲੈਣਾ ਚਾਹੀਦਾ ਹੈ। ਇਨ੍ਹਾਂ ਦੋਨਾਂ ਨੂੰ ਸਮਝੇ ਬਿਨਾਂ ਜੀਵਨ ਦੀ ਪ੍ਰਗਤੀ ਨਹੀਂ ਹੋ ਸਕਦੀ। ਬਾਹਰੀ ਸੰਸਾਰ ਦੇ ਵਿਸ਼ੇ ਨੂੰ ਆਕਾਰ ਨੂੰ ਦੇਖ ਕੇ, ਜਾਣ ਕੇ, ਜਗਿਆਸੂ ਨੂੰ ਇਹ ਲਗਦਾ ਹੈ, ਉਹ ਸਮਝ ਜਾਂਦਾ ਹੈ ਜੋ ਕੁਝ ਵੀ ਬਾਹਰੀ ਸੰਸਾਰ ਵਿੱਚ ਵਾਪਰਦਾ ਹੈ, ਘਟਦਾ ਹੈ, ਉਹ ਅੰਦਰ ਦੇ ਸੰਸਾਰ ਵਿੱਚ ਬਹੁਤ ਪਹਿਲਾਂ ਹੋ ਚੁੱਕਾ ਹੈ, ਇਸ ਕਰਕੇ ਉਸ ਦਾ ਸਾਰਾ ਧਿਆਨ ਅੰਦਰ ਦੇ ਸੰਸਾਰ ਨੂੰ ਸਮਝਣ ਵਿੱਚ ਲਗ ਜਾਂਦਾ ਹੈ। ਮਨੁੱਖ ਦੇ ਸਾਰੇ ਹਾਵ ਭਾਵ ਉਸ ਦੀ ਸਾਰੀ ਸ਼ਬਦਾਵਲੀ ਭਾਵ ਅਭਿਵਿਅਕਤ, ਉਸ ਦੀ ਸੋਚ ਦੇ ਤਰੀਕੇ ਅਨੁਸਾਰ ਹੀ ਹੁੰਦੇ ਹਨ। ਸੋਚ ਵਿਚਾਰ ਦਾ ਸੰਸਾਰ ਬਹੁਤ ਵਿਸ਼ਾਲ ਹੈ, ਬਹੁਤ ਵੱਡਾ ਹੈ, ਅਤਿ ਸੂਖਮ ਹੈ, ਵਸਤੂ ਵਿਸ਼ੇ ਦੇ ਸੰਸਾਰ ਤੋਂ ਕਿਤੇ ਵੱਡਾ। ਹਰ ਮਨੁੱਖ ਕੋਲ ਆਪਣੇ ਭਾਵ ਸੰਵੇਗ, ਵਿਚਾਰਾਂ ਨੂੰ ਦਰਸਾਣ ਦੇ ਦੋ ਤਰੀਕੇ ਹਨ ਕਰਮ ਤੇ ਬੋਲ। ਇਨ੍ਹਾਂ ਦੋਨਾਂ ਦੀ ਬਹੁਤ ਹੀ ਸੀਮਤ ਸਮਰਥਾ ਹੈ ਜਾਂ ਕਹਿ ਲਓ ਇਹ ਆਪਣੇ ਆਪ ਨੂੰ ਦਰਸਾਣ ਲਈ ਬਹੁਤ ਹੀ ਸੀਮਤ ਹੈ, ਇਨ੍ਹਾਂ ਰਾਹੀ ਭਾਵਨਾ ਨੂੰ ਪੂਰੀ ਤਰ੍ਹਾਂ ਨਾਲ ਦਰਸਾਇਆ ਨਹੀਂ ਜਾ ਸਕਦਾ।

ਮਨ ਤਾਂ ਸਮੇਂ, ਸਥਾਨ, ਕਾਰਨ ਨਾਲ ਨਿਯਮਤ ਹੈ, ਇਸ ਕਰਕੇ ਜਿਹੜਾ ਗਿਆਨ ਕਰਮ ਕਰਕੇ, ਬਚਨਾਂ ਕਰਕੇ ਵਿਅਕਤ ਕੀਤਾ ਜਾਏ ਉਹ ਸੀਮਤ ਹੋਵੇਗਾ। ਮਨ ਵਾਸਤਵ ਵਿੱਚ ਅਹੰਕਾਰ ਦਾ, ਅੰਤਰ ਦੀਆ ਭਾਵਨਾਵਾਂ ਦਾ ਬਹੁਤ ਹੀ ਉਤਮ ਯੰਤਰ ਹੈ। ਮਨ ਤੋਂ ਬਿਨਾਂ ਕੋਈ ਵੀ ਚੀਜ਼ ਨਾਲ ਸੰਪੂਰਨ ਕਰਨੀ, ਸੰਭਵ ਹੀ ਨਹੀਂ। ਗਿਆਨ ਯੋਗ ਦੇ ਮਾਰਗ ਤੇ ਚੱਲਣ ਤੋਂ ਪਹਿਲਾਂ ਅਹੰਕਾਰ ਨੂੰ ਪੂਰੀ ਤਰ੍ਹਾਂ ਨਾਲ ਸਮਝ ਲਿਆ ਜਾਂਦਾ ਹੈ। ਇਸ ਤੋਂ ਪਸ਼ਚਾਤ ਹੀ ਗਿਆਨ ਮਾਰਗ ਤੇ ਚਲਣਾ ਸੰਭਵ ਹੈ।



# ਸਿਹਤ ਰੱਖਿਆ

***ਵੈਦ ਮੇਘ ਨਾਥ ਸਿੱਧ (ਫਫੜੇ ਭਾਈਕੇ ਵਾਲੇ)***
***ਆਯੁਰਵੇਦ ਭੀਸ਼ਗ ਆਚਾਰੀਯ।***
***ਮੁੱਖ ਸੇਵਾਦਾਰ - ਸੰਤ ਗੋਬਿੰਦ ਦਾਸ***
***ਆਯੁਰਵੇਦ ਸੇਵਾ ਸੰਸਥਾ, ਧੂਰੀ।***
***ਮੋਬਾਈਲ ਨੰ. 98156-07803***

ਪਿਆਰੇ ਦੇ ਪਿਆਰੇ ਸੰਤ ਮਹਾਂਪੁਰਸ਼ਾਂ ਦੀ ਮੇਹਰ ਸਦਕਾ ਆਤਮ ਮਾਰਗ ਦੇ ਸਨੇਹੀ ਪਾਠਕਾਂ ਦੀ ਸੇਵਾ ਹਿੱਤ - ਸਵੈਦੇਸੀ ਘਰੇਲੂ ਇਲਾਜ :-

ਭਾਰਤ ਦਾ ਪ੍ਰਸਿੱਧ ਮਹਾਨ ਗੁਣਕਾਰੀ ਆਂਵਲਾਂ (ਔਲਾ) ਵਰਤਮਾਨ ਸਮੇਂ ਵਿੱਚ ਔਲਾ ਭੋਜਨ ਅਤੇ ਔਸ਼ਧੀ ਵਾਸਤੇ ਵਰਤਿਆ ਜਾਂਦਾ ਹੈ। ਖੁਰਾਕ ਵਿੱਚ ਔਲੇ ਦੀ ਵਰਤੋਂ ਮੁਰੱਬਾ, ਆਚਾਰ, ਚਟਨੀ, ਸਬਜ਼ੀ, ਭੁੜਥਾ ਅਤੇ ਜੂਸ ਆਦਿ ਲਈ ਵਰਤੋਂ ਵਿੱਚ ਪ੍ਰਸਿੱਧ ਹੈ। ਗਰਮੀ ਵਿੱਚ ਔਲੇ ਦੀ ਵਰਤੋਂ ਅਤਿ ਲਾਭਕਾਰੀ ਹੈ। ਔਲਾ ਇੱਕ ਪ੍ਰਚਲਿਤ ਦਵਾਈ ਅਤੇ ਸਰਵਗੁਣ ਭਰਪੂ ਹੈ। ਇਸ ਦੇ ਤਾਜ਼ੇ ਜਾਂ ਸੁੱਕੇ ਫਲਾਂ ਨੂੰ ਇਲਾਜ ਵਿੱਚ ਵਰਤਿਆ ਜਾਂਦਾ ਹੈ, ਤ੍ਰਿਫਲਾ (ਔਲਾ 2 ਭਾਗ) ਵਹੇੜਾ (1 ਭਾਗ), ਹਰੜ (1 ਭਾਗ) - ਆਯੁਰਵੇਦ ਚਿਕਿਤਸਾ ਵਿੱਚ ਪ੍ਰਸਿੱਧ ਯੋਗ ਹੈ। ਇਸ ਦੇ ਵਿਚ ਨਮਕੀਨ ਰਸ ਛੱਡ ਕੇ ਪੰਜ ਰਸ ਮੌਜੂਦ ਹੁੰਦੇ ਹਨ ਜਿਵੇਂ ਮਿੱਠਾ, ਖੱਟਾ, ਕੱਟੂ, ਤਿੱਕਤ, ਕਸੈਂਲਾ। ਇਸ ਕਰਕੇ ਇਹ ਸਰੀਰ ਵਿੱਚ ਵਧੇ ਤਿੰਨਾਂ ਦੋਸ਼ਾਂ (ਵਾਤ, ਪਿੱਤ, ਕਫ) ਨੂੰ ਬਰਾਬਰ ਰੱਖਦਾ ਹੈ। ਔਲਾ ਸਰੀਰ ਦੀ ਜਲਣ ਨੂੰ ਸ਼ਾਂਤ ਰੱਖਦਾ ਹੈ ਕਿਉਂਕਿ ਇਸ ਵਿੱਚ ਸ਼ੀਤਲ ਗੁਣ ਹਨ। ਔਲੇ ਦਾ ਚੂਰਨ ਰਾਤ ਨੂੰ ਪਾਣੀ ਵਿੱਚ ਭਿਉਂ ਕੇ ਸਵੇਰੇ ਉਸ ਪਾਣੀ ਨੂੰ ਪੁਣ ਕੇ ਪੀਣ ਨਾਲ ਅਤੇ ਅੱਖਾਂ ਧੋਣ ਨਾਲ ਨਿਗ੍ਹਾ ਵਧਦੀ ਹੇ ਅਤੇ ਅਨੇਕ ਪ੍ਰਕਾਰ ਦੇ ਅੱਖਾਂ ਦੇ ਰੋਗ ਦੂਰ ਹੁੰਦੇ ਹਨ। ਔਲੇ ਦਾ ਚੂਰਨ ਰਾਤ ਨੂੰ ਭਿਉਂ ਕੇ ਸਵੇਰੇ ਸਵੇਰੇ ਸਿਰ ਤੇ ਲੇਪ ਕਰਨ ਨਾਲ ਸਿਰ ਠੰਡਾ ਰਹਿੰਦਾ ਹੈ ਅਤੇ ਵਾਲ ਮੁਲਾਇਮ ਅਤੇ ਚਮਕੀਲੇ ਬਣਦੇ ਹਨ ਅਤੇ ਸਿੱਕਰੀ ਵੀ ਨਹੀਂ ਬਣਦੀ। ਇਸ ਦੀ ਲਗਾਤਾਰ ਵਰਤੋਂ ਕਰਨ ਨਾਲ ਕੇਸ ਕਾਲੇ, ਲੰਬੇ, ਮਜਬੂਤ ਅਤੇ ਮੁਲਾਇਮ ਹੋ ਜਾਂਦੇ ਹਨ। ਔਲੇ ਤੋਂ ਤਿਆਰ ਕੀਤਾ ਕੇਸ ਤੇਲ ਕੇਸ ਕਾਲੇ, ਲੰਬੇ, ਮਜਬੂਤ ਅਤੇ ਮੁਲਾਇਮ ਕਰਦਾ ਹੈ। ਚੋਟ ਲੱਗਣ ਨਾਲ ਕਿਸੇ ਅੰਗ ਤੇ ਖੂਨ ਵਗ ਰਿਹਾ ਹੋਵੇ ਤਾਂ ਔਲੇ ਦਾ ਰਸ ਲਗਾਉਣ ਨਾਲ ਖੂਨ ਬੰਦ ਹੋ ਜਾਂਦਾ ਹੈ। ਸਭ ਪ੍ਰਕਾਰ ਦੇ ਰੋਗਾਂ ਵਿੱਚ ਔਲੇ ਦੀ ਵਰਤੋਂ ਕੀਤੀ ਜਾਂਦੀ ਹੈ ਕਿਉਂਕਿ ਇਹ ਤਿੰਨੇ ਵਧੇ ਹੋਏ ਦੋਸ਼ਾਂ ਨੂੰ ਸ਼ਾਂਤ ਕਰਨ ਵਾਲਾ ਹੈ ਅਤੇ ਇਸਨੂੰ ਤ੍ਰਿਦੋਸ਼ਹਰ ਕਿਹਾ ਜਾਂਦਾ ਹੈ।

ਔਲੇ ਦੀ ਵਰਤੋਂ ਨਾਲ ਚਮੜੀ ਦੇ ਰੋਗ, ਬੁਖਾਰ, ਖਾਂਸੀ, ਪੇਟ ਦਰਦ, ਪੇਟ ਦੀ ਜਲਣ, ਕਬਜ਼ ਆਦਿ ਰੋਗਾਂ ਵਿੱਚ ਕੀਤੀ ਜਾਂਦੀ ਹੈ। ਖਾਸ ਕਰਕੇ ਗਰਮੀ ਦੇ ਰੋਗਾਂ ਵਿੱਚ ਜ਼ਿਆਦਾ ਲਾਭਕਾਰੀ ਹੈ। ਔਲੇ ਦਾ ਫਲ ਠੰਡਾ ਅਤੇ ਕਬਜ਼ ਨੂੰ ਦੂਰ ਕਰਨ ਵਾਲਾ ਹੁੰਦਾ ਹੈ। ਕਬਜ਼ ਲਈ ਔਲੇ ਦਾ ਚੂਰਨ ਸੌਣ ਵਕਤ 3-6 ਗ੍ਰਾਮ ਪਾਣੀ ਨਾਲ ਲੈਣਾ ਚਾਹੀਦਾ ਹੈ। ਤ੍ਰਿਫਲਾ ਚੂਰਨ ਦਾ ਪ੍ਰਯੋਗ ਕਬਜ਼ ਵਾਸਤੇ ਪ੍ਰਸਿੱਧ ਅਤੇ ਪ੍ਰਚਲਿੱਤ ਹੈ। ਔਲੇ ਦਾ ਤਾਜ਼ਾ ਰਸ ਪਿਆਸ ਮਿਟਾਉਣ ਨਾਲ ਦਿਲ ਅਤੇ ਸਰੀਰ ਨੂੰ ਬਲ ਦਿੰਦਾ ਹੈ। ਪੇਟ ਦਰਦ, ਗਲੇ ਵਿੱਚ ਜਲਣ ਹੋਵੇ ਤਾਂ ਸਵੇਰੇ, ਦੁਪਿਹਰ ਅਤੇ ਸ਼ਾਮ ਨੂੰ 3-3 ਗ੍ਰਾਮ ਪਾਣੀ ਨਾਲ ਖਾਣ ਨਾਲ ਬਹੁਤ ਲਾਭ ਪਹੁੰਚਦਾ ਹੈ। ਔਲੇ ਵਿੱਚ ਵਿਟਾਮਿਨ ਸੀ ਦੀ ਮਾਤਰਾ ਭਰਭੂਰ ਹੁੰਦੀ ਹੈ। ਸਰੀਰ ਨੂੰ ਤੰਦਰੁਸਤ ਰੱਖਣ ਵਿੱਚ ਵਿਟਾਮਿਨ ਸੀ ਸਹਾਇਕ ਹੁੰਦੀ ਹੇ। ਮਸੂੜਿਆਂ ਵਿੱਚੋਂ ਖੂਨ ਨਿਕਲਦਾ ਹੋਵੇ ਤਾਂ ਇਸਦੀ ਵਰਤੋਂ ਬਹੁਤ ਲਾਭਦਾਇਕ ਹੈ। ਔਲਾ ਇੱਕ ਉਤਮ ਰਸਾਇਣ ਹੈ। ਇਸ ਦੇ ਚੂਰਣ ਨੂੰ ਦੇਸੀ ਘੀ, ਸ਼ਹਿਦ ਜਾਂ ਪਾਣੀ ਨਾਲ ਰਾਤ ਨੂੰ ਸੇਵਨ ਕਰਨ ਨਾਲ ਪੇਟ ਦੇ ਸਭ ਪ੍ਰਕਾਰ ਦੇ ਰੋਗ ਦੂਰ ਹੁੰਦੇ ਹਨ ਅਤੇ ਭੁੱਖ ਵਧਣ ਲਗਦੀ ਹੈ ਅਤੇ ਸਰੀਰ ਵਿੱਚ ਨਵੀਂ ਸਫੁਰਤੀ ਆਉਂਦੀ ਹੈ ਜਿਸ ਨਾਲ ਮਨੁੱਖ ਲੰਬਾ ਸਮਾਂ ਤੰਦਰੁਸਤ ਰਹਿ ਕੇ ਜੀਵਿਤ ਰਹਿ ਸਕਦਾ ਹੈ। ਔਲੇ ਦਾ ਸੇਵਨ ਭੋਜਨ ਤੋਂ ਪਹਿਲਾਂ ਕਰਨ ਨਾਲ ਪਾਚਨ ਸ਼ਕਤੀ ਵਧਦੀ ਹੈ। ਭੋਜਨ ਦੇ ਵਿਚਕਾਰ ਸੇਵਨ ਕਰਨ ਨਾਲ ਭੋਜਨ ਪਚਣ ਵਿੱਚ ਸਹਾਇਤਾ ਮਿਲਦੀ ਹੈ। ਭੋਜਨ ਤੋਂ ਬਾਅਦ ਸੇਵਨ ਕਰਨ ਨਾਲ ਗਲੇ ਤੇ ਪੇਟ ਦੀ ਜਲਣ ਸ਼ਾਂਤ ਹੁੰਦੀ ਹੈ। ਔਲੇ ਸਹਿਯੋਗ ਨਾਲ ਆਯੁਰਵੇਦ ਯੋਗ ਬਣਦੇ ਹਨ। ਜਿਵੇਂ ਕਿ ਚਵਨਪ੍ਰਾਸ਼, ਬ੍ਰਹਮੀ, ਔਲਾ ਤੇਲ, ਤ੍ਰਿਫਲਾ, ਚੂਰਨ ਆਦਿ। ਚਵਨਪ੍ਰਾਸ਼ ਇੱਕ ਪ੍ਰਸਿੱਧ ਔਸ਼ਧੀ ਹੈ ਜੋ ਉਤਮ ਟੌਨਕ ਦੇ ਰੂਪ ਵਿੱਚ ਪ੍ਰਾਪਤ ਹੈ। ਇਸ ਦੀ ਵਰਤੋਂ ਨਾਲ ਸਰੀਰਕ ਕਮਜ਼ੋਰੀ, ਪੁਰਾਣੀ ਖਾਂਸੀ, ਸਰਦੀ ਜੁਕਾਮ, ਖਾਂਸੀ (ਟੀਵੀ) ਆਦਿ ਰੋਗ ਦੂਰ ਹੁੰਦੇ ਹਨ। ਗਰਮੀ ਦੇ ਰੋਗਾਂ ਵਿੱਚ ਔਲੇ ਦਾ ਮੁਰੱਬਾ ਵਰਤਣਾ ਅਤਿ ਲਾਭਕਾਰੀ ਹੈ। ਔਲੇ ਦਾ ਮੁਰੱਬਾ ਨਾਸ਼ਤੇ ਵਿੱਚ ਵਰਤਣਾ ਉੱਤਮ ਔਸ਼ਧੀ ਹੈ। ਗਰਮੀ ਦੇ ਦਿਨਾਂ ਵਿੱਚ ਇਸਦੀ ਵਰਤੋਂ ਅੰਮ੍ਰਿਤ ਦੇ ਸਮਾਨ ਲਾਭਦਾਇਕ ਹੈ।

**1. ਕੰਨ ਦਾ ਦਰਦ -** (ੳ) ਲਸਣ ਦੀਆਂ 1-2 ਪੰਥੀਆਂ ਛਿੱਲ ਕੇ, 2 ਚਮਚ ਸਰ੍ਹੋਂ ਦੇ ਤੇਲ ਵਿੱਚ, ਮਿੱਠੀ-ਮਿੱਠੀ ਅੱਗ ਦੇ ਫੂਕ ਦਿਉ। ਕੱਪੜੇ ਨਾਲ ਪੁਣ ਕੇ ਕੋਸਾ-ਕੋਸਾ ਰੂੰਈ ਨਾਲ 2-3 ਬੂੰਦਾ ਪਾਓ, ਇਸ ਨਾਲ ਕੰਨ ਦਾ ਦਰਦ ਬੰਦ ਹੋ ਜਾਵੇਗਾ। ਜੇਕਰ ਕੋਈ ਜੀਵ ਜੰਤੂ ਕੰਨ ਵਿੱਚ ਚਲਾ ਗਿਆ ਹੋਵੇ ਤਾਂ ਉਹ ਵੀ ਮਰ ਕੇ ਬਾਹਰ ਆ ਜਾਂਦਾ ਹੈ ਤੇ ਕੰਨ ਦਾ ਦਰਦ ਬੰਦ ਹੋ ਜਾਂਦਾ ਹੈ। (ਅ) ਪਿਆਜ਼ ਨੂੰ ਕੁੱਟ ਕੇ ਮਲਮਲ ਦੇ ਕੱਪੜੇ ਨਾਲ ਰਸ ਕੱਢ ਲਵੋ ਅਤੇ ਗਰਮ ਕਰਕੇ ਕੋਸਾ-ਕੋਸਾ ਕੰਨ ਵਿੱਚ 2-3 ਵਾਰ ਪਾਓ। ਕੰਨ ਦਾ ਦਰਦ ਬੰਦ ਹੋ ਜਾਵੇਗਾ।

ਉੱਚਾ ਸੁਣਨਾ, ਕੰਨ ਵਿੱਚੋਂ ਸ਼ਾਂ-ਸ਼ਾਂ ਦੀ ਅਵਾਜ਼ ਆਉਣੀ ਜਾਂ ਕੰਨ ਦਾ ਡੁੱਲ੍ਹਣਾ ਵੀ ਠੀਕ ਹੋ ਜਾਵੇਗਾ।

**2. ਨਕਸੀਰ ਛੁੱਟਣਾ –** ਮੁਲਤਾਨੀ ਮਿੱਟੀ (ਗਾਜ਼ਨੀ) 20 ਗ੍ਰਾਮ ਕੁੱਟ ਕੇ ਰਾਤ ਨੂੰ ਮਿੱਟੀ ਦੇ ਭਾਂਡੇ ਵਿੱਚ 250 ਗ੍ਰਾਮ ਪਾਣੀ 'ਚ ਭਿਉਂ ਦਿਉ, ਸਵੇਰੇ ਪਾਣੀ ਨੂੰ ਨਿਤਾਰ ਕੇ ਪੁਣ ਲਵੋ। ਇਹ ਪਾਣੀ 2-3 ਦਿਨ (ਬੱਚਿਆਂ ਨੂੰ ਅੱਧੀ ਖੁਰਾਕ) ਪਿਲਾਉਣ ਨਾਲ ਨਕਸੀਰ ਦਾ ਪੁਰਾਣੇ ਤੋਂ ਪੁਰਾਣਾ ਰੋਗ ਸਦਾ ਲਈ ਹਟ ਜਾਂਦਾ ਹੈ। ਬੱਚਿਆਂ ਨੂੰ ਇਸ ਪਾਣੀ ਵਿੱਚ ਪਤਾਸਾ ਜਾਂ ਮਿਸ਼ਰੀ ਮਿਲਾ ਕੇ ਪਿਲਾਉਣਾ ਚਾਹੀਦਾ ਹੈ। ਜਿਹੜੀ ਮਿੱਟੀ ਦੇ ਭਾਂਡੇ ਦੇ ਥੱਲੇ ਬੈਠ ਜਾਂਦੀ ਹੈ। ਉਸ ਨੂੰ ਪੰਜ ਮਿੰਟ ਲਈ ਮੱਥੇ ਅਤੇ ਨੱਕ ਉਪਰ ਲੇਪ ਕਰਨ ਨਾਲ ਜ਼ਿਆਦਾ ਲਾਭ ਹੁੰਦਾ ਹੈ।

**3. ਦੰਦਾਂ ਦੇ ਰੋਗਾਂ ਵਾਸਤੇ ਰਾਮਬਾਣ** - ਸੇਂਧਾ ਲੂਣ (ਪਾਕਿਸਤਾਨੀ ਡਲੇ ਦਾ ਨਮਕ) ਬਾਰੀਕ ਰਗੜ ਕੇ ਕਪੜਛਾਣ ਕਰੋ। ਇਸ ਵਿੱਚੋਂ ਇੱਕ ਚੁਟਕੀ ਲੂਣ ਦੀ ਹਥੇਲੀ ਤੇ ਰੱਖ ਕੇ ਚਾਰ ਗੁਣਾਂ ਸਰ੍ਹੋਂ ਦਾ ਤੇਲ ਪਾਓ। ਫਿਰ ਉਂਗਲੀ ਨਾਲ ਤੇਲ ਦੀਆਂ ਬੂੰਦਾਂ ਦੀ ਮਸੂੜਿਆਂ ਤੇ ਸਵੇਰੇ ਰੋਜ਼ਾਨਾ ਹਲਕੀ-ਹਲਕੀ ਮਾਸਿਸ਼ ਕਰੋ। ਜੇਕਰ ਖੂਨ ਨਿਕਲੇ ਤਾਂ ਨਿਕਲਣ ਦਿਓ। ਥੋੜ੍ਹੀ ਦੇਰ ਲੂਣ ਵਾਲੇ ਤੇਲ ਦੀਆਂ ਬੂੰਦਾਂ ਦੀ ਮਸੂੜਿਆਂ ਤੇ ਮਾਲਿਸ਼ ਕਰਨ ਤੋਂ ਬਾਅਦ ਜੋ ਤੇਲ ਦਾ ਭਿੱਜਿਆ ਲੂਣ ਬਚੇਗਾ ਉਸਨੂੰ ਦੰਦਾਂ ਅਤੇ ਜਾੜ੍ਹਾਂ ਉੱਪਰ ਉਂਗਲੀ ਨਾਲ ਮਲੋ, ਫਿਰ ਸਾਦੇ ਜਾਂ ਕੋਸੇ ਪਾਣੀ ਨਾਲ ਕੁਰਲੀ ਕਰ ਲਵੋ।

ਇਸ ਤਰ੍ਹਾਂ ਕਰਨ ਨਾਲ ਦੰਦਾਂ ਨੂੰ ਠੰਡਾ ਤੱਤਾ ਜਾਂ ਖੱਟਾ ਆਦਿ ਲੱਗਣੋਂ ਹਟ ਜਾਵੇਗਾ ਤੇ ਹਿਲਦੇ ਦੰਦਾ ਮਜ਼ਬੂਤ ਹੋ ਜਾਂਦੇ ਹਨ। ਇਸ ਨਾਲ ਦੰਦਾਂ ਉਪਰ ਪਾਪੜੀ ਨਹੀਂ ਜੰਮਦੀ। ਦੰਦ ਸਾਫ ਅਤੇ ਮਜ਼ਬੂਤ ਹੋ ਜਾਂਦੇ ਹਨ ਅਤੇ ਦੰਦਾਂ ਦੇ ਕੀੜੇ ਵੀ ਹਟ ਜਾਂਦਾ ਹਨ। ਦੰਦਾਂ ਦਾ ਦਰਦ ਮਸੂੜਿਆਂ ਦੀ ਸੜਨ ਅਤੇ ਚੀਸ ਪੈਣੀ ਵੀ ਹਟ ਜਾਂਦੀ ਹੈ ਅਤੇ ਫੁੱਲੇ ਮਸੂੜਿਆਂ ਵਿੱਚੋਂ ਖੂਨ ਨਿਕਲਣਾ ਬੰਦ ਹੋ ਜਾਂਦਾ ਹੈ। ਇਸਨੂੰ ਲਗਾਤਾਰ ਕਰਨ ਨਾਲ ਪੈਰੀਆ (ਦੰਦ ਪੀਲੇ ਤੇ ਬਦਬੂਦਾਰ ਹੋਣਾ) ਰੋਗ ਵੀ ਹਟ ਜਾਂਦੇ ਹਨ ਅਤੇ ਦੰਦਾਂ ਦੇ ਬਾਕੀ ਸਾਰੇ ਰੋਗਾਂ ਤੇ ਵੀ ਬਚਾਉ ਰਹਿੰਦਾ ਹੈ।

***ਨਮਕ ਮਹੀਨ ਲੀਜੀਏ***
***ਔਰ ਸਰਸੋਂ ਕਾ ਤੇਲ।***
***ਨਿੱਤ ਮਲੇ ਰੀਸਨ ਮਿਟੇ***
***ਛੂਟ ਜਾਏ ਸਭ ਮੈਲ।***

**4. ਮੂੰਹ ਦੀ ਦੁਰਗੰਧ –** ਇੱਕ ਲੌਂਗ ਨਿੱਤ ਭੋਜਨ ਤੋਂ ਬਾਅਦ ਮੂੰਹ ਵਿੱਚ ਰੱਖ ਕੇ ਚੂਸਣ ਨਾਲ ਮੂੰਹ ਦੀ ਬਦਬੋ ਹਟ ਜਾਂਦੀ ਹੈ ਅਤੇ ਦੰਦ ਦਰਦ ਵੀ ਦੂਰ ਹੋ ਜਾਂਦਾ ਹੈ। ਜੇਕਰ ਬਦਹਜ਼ਮੀ ਕਰਕੇ ਮੂੰਹ 'ਚੋਂ ਦੁਰਗੰਧ ਆਉਂਦੀ ਹੋਵੇ ਤਾਂ ਭੋਜਨ ਤੋਂ ਬਾਅਦ ਦੋਨੋਂ ਵੇਲੇ ਅੱਧਾ ਚਮਚ ਸੌਂਫ ਚੱਬਣ ਨਾਲ ਦੂਰ ਹੋ ਜਾਂਦੀ ਹੈ। ਇਸ ਨਾਲ ਮੂੰਹ ਦੇ ਰੋਗ, ਸੁੱਕੀ ਖਾਂਸੀ ਅਤੇ ਬੈਠੀ ਆਵਾਜ਼ ਵੀ ਖੁੱਲ੍ਹ ਜਾਂਦੀ ਹੈ ਅਤੇ ਗਲ੍ਹੇ ਦੀ ਖੁਸ਼ਕੀ ਵੀ ਦੂਰ ਹੋ ਜਾਂਦੀ ਹੈ।

**5. ਜੀਭ ਤੇ ਛਾਲੇ –** ਛੋਟੀ ਹਰੜ ਨੂੰ ਬਾਰੀਕ ਪੀਸ ਕੇ ਦਿਨ ਵਿੱਚ ੨-੩ ਵਾਰ ਛਾਲਿਆਂ ਤੇ ਲਾਉਣ ਨਾਲ ਮੂੰਹ ਅਤੇ ਜੀਭ ਦੇ ਛਾਲਿਆਂ ਤੋਂ ਛੁਟਕਾਰਾ ਮਿਲਦਾ ਹੈ। ਚੰਗੀ ਤਰ੍ਹਾਂ ਲਾਭ ਲਈ ਪੇਟ ਸਾਫ ਰੱਖਿਆ ਜਾਵੇ ਅਤੇ ਜ਼ਿਆਦਾ ਲਾਲ ਮਿਰਚ ਤੇ ਮਸਾਲੇਦਾਰ ਪਦਾਰਥਾਂ ਤੋਂ ਬਚਿਆ ਜਾਵੇ।

## ਚੀਨੀ (ਖੰਡ) ਦੀ ਜ਼ਿਆਦਾ ਵਰਤੋਂ ਸਿਹਤ ਲਈ ਹਾਨੀਕਾਰਕ

ਅਜੋਕੇ ਦੌਰ ਵਿੱਚ ਜਦੋਂ ਕਿ ਅਸੀਂ ਆਪਣੇ ਬਹੁਤ ਸਾਰੇ ਭੋਜਨ ਪਦਾਰਥਾਂ ਵਿੱਚ ਬੇਝਿਜਕ ਚੀਨੀ ਦੀ ਵਰਤੋਂ ਕਰ ਰਹੇ ਹਾਂ ਤਾਂ ਸਾਡੇ ਲਈ ਇਹ ਗੱਲ ਸੁਣਨਾ ਕਿ ਚੀਨੀ ਸਾਡੀ ਸਿਹਤ ਲਈ ਨੁਕਸਾਨਦੇ ਹੈ ਬਹੁਤ ਹੈਰਾਨੀ ਦੀ ਗੱਲ ਹੋਵੇਗੀ। ਅਸੀਂ ਚੀਨੀ ਦੀ ਵਰਤੋਂ ਕਰਨੀ ਛੱਡਣ ਬਾਰੇ ਤਾਂ ਸੋਚ ਵੀ ਨਹੀਂ ਸਕਦੇ ਪਰ ਵਿਸ਼ਵ ਦੇ ਮੰਨੇ ਪ੍ਰਮੰਨੇ ਡਾਕਟਰਾਂ ਅਤੇ ਉਪਰੋਕਤ ਵਿਸ਼ੇ ਦੇ ਮਾਹਿਰਾਂ ਦੀ ਰਾਇ ਅਨੁਸਾਰ ਚੀਨੀ ਦੀ ਵਰਤੋਂ ਤੋਂ ਗੁਰੇਜ਼ ਕਰਨਾ ਸਾਡੀ ਤੰਦਰੁਸਤੀ ਦੀ ਮੁੱਢਲੀ ਲੋੜ ਹੈ।

ਵਿਗਿਆਨਕ ਤਕਨੀਕ ਤੋਂ ਪਹਿਲਾਂ ਚੀਨੀ (ਖੰਡ) ਖਾਣ ਵਾਲੀਆਂ ਚੀਜ਼ਾਂ ਵਿੱਚ ਨਹੀਂ ਵਰਤੀ ਜਾਂਦੀ ਸੀ ਸਗੋਂ ਕੁਦਰਤੀ ਮਿੱਠੇ ਫਲਾਂ ਅਤੇ ਗੁੜ ਆਦਿ ਦਾ ਸੇਵਨ ਕੀਤਾ ਜਾਂਦਾ ਸੀ ਇਸੇ ਕਰਕੇ ਪੁਰਾਣੇ ਲੋਕ ਵੱਡੀ ਉਮਰ ਤੱਕ ਤੰਦਰੁਸਤ ਰਹਿੰਦੇ ਸਨ। ਅੱਜ-ਕੱਲ੍ਹ ਵਰਤੀ ਜਾਣ ਵਾਲੀ ਸਫੈਦ ਚੀਨੀ ਕੋਈ ਵਿਟਾਮਿਨ ਨਹੀਂ ਹੈ ਸਿਰਫ ਮਿਠਾਸ ਹੈ। ਚੀਨੀ ਖਾਣ ਨਾਲ ਖੂਨ ਵਿੱਚ ਗੰਧਲਾਪਣ (ਕੈਸਟਰੌਲ) ਵੱਧ ਜਾਂਦਾ ਹੈ। ਜਿਸ ਕਾਰਨ ਖੂਨ ਦਾ ਪ੍ਰਵਾਹ ਕਰਾਉਣ ਵਾਲੀਆਂ ਨਾੜੀਆਂ ਮੋਟੀਆਂ ਹੋ ਜਾਂਦੀਆਂ ਹਨ ਅਤੇ ਰਕਤ ਚਾਪ (ਬਲੱਡ ਪਰੈਸ਼ਰ) ਅਤੇ ਦਿਲ ਦੇ ਰੋਗਾਂ ਦੀ ਸ਼ਿਕਾਇਤ ਹੋ ਜਾਂਦੀ ਹੈ। ਸਫੇਦ ਚੀਨੀ ਦੀ ਵਰਤੋਂ ਨਾਲ ਇਨਸੂਲੀਨ ਬਣਾਉਣ ਵਾਲੀ ਗ੍ਰੰਥੀ ਤੇ ਅਸਰ ਪੈਂਦਾ ਹੈ ਅਤੇ ਇਸਦੀ ਇਨਸੂਲੀਨ ਬਣਾਉਣ ਦੀ ਤਾਕਤ ਘੱਟ ਹੋ ਜਾਂਦੀ ਹੈ ਅਤੇ ਸ਼ੂਗਰ ਵਰਗੇ ਘਾਤਕ ਰੋਗ ਪੈਦਾ ਹੋ ਜਾਂਦੇ ਹਨ। ਜਿਹੜੇ ਲੋਕ ਗੁੜ ਛੱਡ ਕੇ ਚੀਨੀ ਦੀ ਵਰਤੋਂ ਕਰਨ ਲੱਗੇ ਹਨ ਉਨ੍ਹਾਂ ਦੀ ਤੰਦਰੁਸਤੀ ਵਿੱਚ ਗਿਰਾਵਟ ਆਈ ਹੈ। ਜ਼ਿਆਦਾ ਚੀਨੀ ਦੀ ਵਰਤੋਂ ਪੇਟ ਵਿੱਚ ਤੇਜ਼ਾਬ ਪੈਦਾ ਕਰਦੀ ਹੈ, ਜਿਸ ਕਾਰਨ ਪੇਟ ਅਤੇ ਛੋਟੀਆਂ ਅੰਤੜੀਆਂ ਵਿੱਚ ਜਲਣ ਪੈਦਾ ਹੁੰਦੀ ਹੈ, ਸ਼ਾਇਦ ਇਸੇ ਲਈ ਹੀ ਬ੍ਰਿਟੇਨ ਦੇ ਪ੍ਰੋਫੈਸਰ ਯੁਡਕੀਨ ਨੇ ਚੀਨੀ ਨੂੰ white slow poison ਕਿਹਾ ਹੈ। ਚੀਨੀ ਦੀ ਵਰਤੋਂ ਨਾਲ ਚਮੜੀ ਰੋਗਾਂ ਵਿੱਚ ਵੀ ਵਾਧਾ ਹੁੰਦਾ ਹੈ। ਚੀਨੀ ਖਾਣ ਵਾਲੇ ਬੱਚਿਆਂ ਦੇ ਦੰਦਾਂ ਨੂੰ ਬੇਹੱਦ ਹਾਨੀ ਪਹੁੰਚਦੀ ਹੈ। ਅਮਰੀਕਾ ਦੇ ਡਾਕਟਰ ਹੈਨੀਡਿਟ ਨੇ ਖੋਜ ਕਰਕੇ ਦੱਸਿਆ ਹੈ ਕਿ ਚਾਕਲੇਟ ਵਿੱਚ ਟੈਰਾਮੀਨ ਨਾਮਕ ਪਦਾਰਥ ਸਿਰ ਦਰਦ ਪੈਦਾ ਕਰਦਾ ਹੈ। ਚੀਨੀ ਅਤੇ ਚਾਕਲੇਟ ਅਤੇ ਚੀਨੀ ਵਾਲੇ ਪਦਾਰਥਾਂ ਤੋਂ ਦੂਰ ਰੱਖਣ ਦੀ ਸਲਾਹ ਦਿੱਤੀ ਹੈ। ਅਮਰੀਕਾ ਵਿੱਚ 98% ਬੱਚੇ ਦੰਦਾਂ ਦੇ ਰੋਗ ਤੋਂ ਪੀੜਤ ਹਨ ਜਿਸ ਦੇ ਲਈ ਚੀਨੀ ਤੋਂ ਬਣੇ ਪਦਾਰਥ

ਜਿੰਮੇਵਾਰ ਮੰਨੇ ਜਾਂਦੇ ਹਨ। ਭੋਜਨ ਵਿੱਚ ਚੀਨੀ ਦੀ ਵਰਤੋਂ ਹਟਾਏ ਬਿਨਾਂ ਦੰਦਾਂ ਦੇ ਰੋਗਾਂ ਤੋਂ ਕਦੇ ਵੀ ਛੁਟਕਾਰਾ ਨਹੀਂ ਪਾਇਆ ਜਾ ਸਕਦਾ। ਜ਼ਿਆਦਾ ਚੀਨੀ ਖਾਣ ਨਾਲ ਸਰੀਰ ਵਿੱਚ ਕੈਲਸ਼ੀਅਮ ਅਤੇ ਫਾਸਫੋਰਸ ਦਾ ਸੰਤੁਲਨ ਵਿਗੜਦਾ ਹੈ। ਚੀਨੀ ਪਚਾਉਣ ਵਾਸਤੇ ਸਰੀਰ ਵਿੱਚ ਕੈਲਸ਼ੀਅਮ ਦੀ ਲੋੜ ਹੁੰਦੀ ਹੈ। ਇਸ ਦੀ ਕਮੀਂ ਹੋਣ ਕਾਰਨ ਆਰਥਟਾਇਟਿਸ ਕੈਂਸਰ ਵਾਯਰਸ ਆਦਿ ਰੋਗਾਂ ਦੀ ਸੰਭਾਵਨਾ ਵੱਧ ਜਾਂਦੀ ਹੈ। ਜ਼ਿਆਦਾ ਚੀਨੀ ਖਾਣ ਨਾਲ ਸਰੀਰ ਵਿੱਚ ਵਿਟਾਮਿਨ 'ਬੀ' ਦੀ ਕਮੀਂ ਹੋਣ ਲਗ ਜਾਂਦੀ ਹੈ। ਜਿਸ ਨਾਲ ਬਦਹਜ਼ਮੀ, ਭੁੱਖ ਦਾ ਮਰਨਾ, ਖੁਰਾਕ ਨਾ ਪਚਣੀ, ਚਮੜੀ ਰੋਗ, ਦਿਲ ਦੇ ਰੋਗ ਅਤੇ ਕੁਲਾਇਟਿਸ ਆਦਿ ਰੋਗਾਂ ਵਿੱਚ ਵਾਧਾ ਹੁੰਦਾ ਹੈ। ਚੀਨੀ ਦੀ ਜ਼ਿਆਦਾ ਵਰਤੋਂ ਨਾਲ ਯਕ੍ਰਿਤ (ਲੀਵਰ) ਕਮਜ਼ੋਰ ਹੁੰਦਾ ਹੈ। ਜਿਸ ਕਰਕੇ ਥਕਾਵਟ, ਘਬਰਾਹਟ, ਸਿਰ ਦਰਦ, ਮਧੂਮੇਹ (ਸ਼ੂਗਰ), ਡਾਇਬਟੀਜ਼ ਆਦਿ ਬਿਮਾਰੀਆਂ ਬੰਦੇ ਨੂੰ ਘੇਰ ਕੇ ਸਮੇਂ ਤੋਂ ਪਹਿਲਾਂ ਹੀ ਕਾਲ ਦੇ ਜਾਲ ਵਿੱਚ ਲੈ ਜਾਂਦੀਆਂ ਹਨ।

ਲੰਦਨ ਦੇ ਪ੍ਰਸਿੱਧ ਮੈਡੀਕਲ ਕਾਲਜ ਦੇ ਹਿਰਦੇ ਰੋਗ (ਹਾਰਟ) ਦੇ ਮਾਹਿਰ ਲੂਈਕਿਨ ਨੇ ਹਿਰਦੇ ਰੋਗ ਵਿੱਚ ਸਫੇਦ ਚੀਨੀ ਦੀ ਜ਼ਿਆਦਾ ਵਰਤੋਂ ਨੂੰ ਹੀ ਜ਼ਿੰਮੇਵਾਰ ਮੰਨਿਆ ਹੈ। ਹਿਰਦੇ ਰੋਗ ਵਾਸਤੇ ਚਰਬੀ ਵਧਾਉਣ ਦੀ ਜ਼ਿੰਮੇਵਾਰ ਵੀ ਚੀਨੀ ਹੀ ਹੈ। ਲੰਦਨ ਦੇ ਪ੍ਰੋਫੈਸਰ ਜੌਹਨ ਯੂਡਕੀਨ ਅਨੁਸਾਰ ਕਾਫੀ ਪੀਣ ਵਾਲੇ ਲਈ ਕਾਫੀ ਇੰਨੀ ਹਾਨੀਕਾਰਕ ਨਹੀਂ ਜਿੰਨੀ ਉਸ ਵਿਚਲੀ ਚੀਨੀ ਦੀ ਮਾਤਰਾ ਹਾਨੀਕਾਰਕ ਹੈ। ਪ੍ਰੋਫੈਸਰ ਲਿੱਡਾ ਕਲਾਰਕ ਨੇ ਚੀਨੀ ਨੂੰ ਸਰੀਰ ਦੇ ਡੂੰਘਾ ਅਸਰ ਕਰਨ ਵਾਲਾ ਨਸ਼ਾ ਕਿਹਾ ਹੈ। ਅਸਲ ਵਿੱਚ ਸਫੇਦ ਚੀਨੀ ਨੂੰ ਚਮਕਦਾਰ ਬਣਾਉਣ ਵਾਸਤੇ ਚੂਨਾ, ਕਾਰਬਨਡਾਈਆਕਸਾਈਡ, ਕੈਲਸ਼ੀਅਮ, ਫਾਸਫੋਰਸ ਐਸਿਡ, ਆਲਟਰਾਸਰੀਨ, ਬਲੂ ਅਤੇ ਪਸ਼ੂਆਂ ਦੀਆਂ ਹੱਡੀਆਂ ਦਾ ਚੂਰਾ ਵਰਤੋਂ ਵਿੱਚ ਲਿਆਂਦਾ ਜਾਂਦਾ ਹੈ, ਚੀਨੀ ਨੂੰ ਇੰਨਾ ਗਰਮ ਕੀਤਾ ਜਾਂਦਾ ਹੈ ਕਿ ਉਸ ਵਿਚਲੇ ਪ੍ਰੋਟੀਨ ਖਤਮ ਹੋ ਜਾਂਦੇ ਹਨ, ਅੰਮ੍ਰਿਤ ਖਤਮ ਹੋ ਕੇ ਜ਼ਹਿਰ ਬਣ ਜਾਂਦਾ ਹੈ। ਡਾਕਟਰ ਸੁਰਿੰਦਰ ਕੁਮਾਰ ਪ੍ਰਸਾਦ ਅਨੁਸਾਰ ਸਫੈਦ ਚੀਨੀ ਲਾਲ ਮਿਰਚ ਤੋਂ ਵੀ ਜ਼ਿਆਦਾ ਖਤਰਨਾਕ ਹੈ। ਇਸ ਨਾਲ ਧਾਂਤ ਦੇ ਰੋਗ, ਬਲੱਡ ਪਰੈਸ਼ਰ, ਪ੍ਰਮੇਹ ਅਤੇ ਪਿਸ਼ਾਬ ਰੋਗਾਂ ਦਾ ਜਨਮ ਹੋ ਜਾਂਦਾ ਹੈ। ਪ੍ਰਦਰ (ਲਿਕੋਰੀਆ) ਵਾਲੀਆਂ ਔਰਤਾਂ ਨੂੰ ਚੀਨੀ ਦੀ ਵਰਤੋਂ ਛੱਡ ਕੇ ਰੋਗਾਂ ਤੋਂ ਛੁਟਕਾਰਾ ਪਾਉਣਾ ਚਾਹੀਦਾ ਹੈ। ਸਰੀਰ ਦੀ ਸ਼ਕਤੀ ਲਈ ਸਾਨੂੰ ਗੁੜ, ਖਜੂਰ, ਮਨੱਕਾ, ਅੰਗੂਰ, ਸ਼ਹਿਦ, ਅੰਬ, ਕੇਲਾ, ਮੌਸੁਮੀ, ਖਰਬੂਜਾ, ਪਪੀਤਾ, ਗੰਨਾ ਅਤੇ ਸ਼ਕਰਗੰਦੀ ਆਦਿ ਕੁਦਰਤੀ ਫਲਾਂ ਅਤੇ ਮੇਵਿਆਂ ਦੀ ਵਰਤੋਂ ਕਰਨੀ ਚਾਹੀਦੀ ਹੈ। ਚੀਨੀ ਤੋਂ ਛੁਟਕਾਰਾ ਪਾਉਣ ਦਾ ਮਤਲਬ ਹੈ ਅਨੇਕ ਨਾਮੁਰਾਦ ਬਿਮਾਰੀਆਂ ਤੋਂ ਛੁਟਕਾਰਾ ਪਾਉਣਾ। ਸੋ ਇਸ ਲਈ ਸਾਨੂੰ ਚਾਹੀਦਾ ਹੈ ਕਿ ਤੰਦਰੁਸਤੀ ਲਈ ਚੀਨੀ (ਖੰਡ) ਦੀ ਵਰਤੋਂ ਘੱਟ ਤੋਂ ਘੱਟ ਕੀਤੀ ਜਾਵੇ।

## ਸੰਪਾਦਕ ਵਲੋਂ -

ਗੁਰਦੁਆਰਾ ਈਸ਼ਰ ਪ੍ਰਕਾਸ਼ ਰਤਵਾੜਾ ਸਾਹਿਬ ਵਿਖੇ ਲੰਗਰਾਂ ਵਾਸਤੇ ਆਰਗੇਨਿਕ ਖੇਤੀ ਬਿਨਾਂ ਦਵਾਈਆਂ ਆਦਿ ਤੋਂ ਕੀਤੀ ਜਾਂਦੀ ਹੈ। ਚੀਨੀ ਦੇ ਉਪਰੋਕਤ ਨੁਕਸਾਨ ਨੂੰ ਵੇਖਦੇ ਹੋਏ 30,000 ਬੂਟੇ ਪੌਦੇ ਸਟੀਵੀਆ ਬੂਟੀ ਦੇ ਪੂਨੇ ਤੋਂ ਲਿਆ ਕੇ ਗੁਰਦੁਆਰਾ ਰਤਵਾੜਾ ਸਾਹਿਬ ਲਗਾਏ ਗਏ ਹਨ। ਸਟੀਵੀਆ ਬੂਟੀ ਦੀ ਮਿਠਾਸ ਚੀਨੀ ਤੋਂ ਸੈਂਕੜੇ ਗੁਣਾਂ ਜ਼ਿਆਦਾ ਸ਼ਹਿਦ ਵਰਗੀ ਮਿੱਠੀ ਹੈ ਪਰ ਇਸ ਦਾ ਨੁਕਸਾਨ ਜਾਂ ਕੋਈ ਵੀ ਸਾਈਡਇਫੇਕਟ ਨਹੀਂ ਹੈ। ਬੂਰਾ ਕਲੈਸਟਰੌਲ ਅਤੇ ਸ਼ੂਗਰ ਵਧਣ ਤੋਂ ਰੋਕ ਕੇ ਹਾਰਟ ਅਟੈਕ ਦਿਲ ਦੀਆਂ ਬਿਮਾਰੀਆਂ ਤੋਂ ਬਚਾਅ ਰਖਦੀ ਹੈ। ਇਸ ਦੀ ਪਨੀਰੀ ਟਿੱਸ਼ੂ ਕਲਚਰਲ ਤਰੀਕੇ ਦੇ ਨਾਲ ਤਿਆਰ ਕਰਕੇ ਪੰਜ ਸਾਲ ਤੱਕ ਹੁੰਦੀ ਰਹਿੰਦੀ ਹੈ। ਇਸ ਨੂੰ ਘੱਟ ਤੋਂ ਘੱਟ 10 ਡਿਗਰੀ ਸੈਂਟੀਗਰੇਡ ਤਾਪਮਾਨ ਅਤੇ ਵੱਧ ਤੋਂ ਵੱਧ 40 ਡਿਗਰੀ ਸੈਂਟੀਗਰੇਡ ਤਾਪਮਾਨ ਦੀ ਲੋੜ ਪੈਂਦੀ ਹੈ। ਗੁਰਦੁਆਰਾ ਰਤਵਾੜਾ ਸਾਹਿਬ ਵਿੱਚ ਤੁਲਸੀ, ਸਟੀਵੀਆ, ਜਵੈਣ, ਸੋਏ, ਘੀ-ਘੁਮਾਰ (ਐਲਵੇਰਾ), ਔਲਾ, ਹਲਦੀ, ਬਹੇੜਾ, ਹਰੜ, ਜਾਮਣ, ਅਰਜਨ, ਸਿਰੀਹ, ਨਿੰਮ, ਪਿੱਪਲ, ਬਰੋਟੇ ਆਦਿ ਦੇ ਹਜ਼ਾਰਾਂ ਹੀ ਪੌਦੇ ਲਗਾਏ ਗਏ ਹਨ। ਰਤਵਾੜਾ ਸਾਹਿਬ ਲੰਗਰ ਦੀ ਲੋੜ ਸਟੀਵੀਆ ਵਰਗੀ ਮਿੱਠੀ ਬੂਟੀ ਰਾਹੀਂ ਪੂਰੀ ਕੀਤੀ ਜਾਂਦੀ ਹੈ ਚੀਨੀ ਦੀ ਵਰਤੋਂ, ਬਿਲਕੁਲ ਨਹੀਂ ਹੁੰਦੀ। ਹਰ ਪੂਰਨਮਾਸ਼ੀ ਦੀ ਰਾਤ ਨੂੰ ਵੈਦ ਜੀ ਚੰਦਰਮਾ ਦੀਆਂ ਰਿਸ਼ਮਾਂ ਅੰਦਰ ਜੜ੍ਹੀਆਂ ਬੂਟੀਆਂ ਨਾਲ ਭਰਪੂਰ ਖੀਰ ਤਿਆਰ ਕਰਦੇ ਹਨ। ਅੰਮ੍ਰਿਤ ਵੇਲੇ ਬ੍ਰਹਮ ਮਹੂਰਤ ਵਿੱਚ 1.30 ਵਜੇ ਸੰਗਤਾਂ ਨੂੰ ਖੀਰ ਦਾ ਦਰਗਾਹੀ ਪ੍ਰਸ਼ਾਦ ਰੈਣ ਸਬਾਈ ਕੀਰਤਨ ਉਪਰੰਤ ਛਕਾ ਕੇ ਗੁਰਮੰਤਰ ਚਿਕਤਿਸਾ ਯੋਗ ਆਸਣਾਂ ਦੁਆਰਾ ਨਿਰੋਗ ਰਹਿਣ ਦੇ ਢੰਗ ਦਰਸਾਏ ਜਾਂਦੇ ਹਨ। ਇਸ ਲਈ ਰੋਗ ਰਹਿਤ ਨਿਰੋਗ ਜੀਵਨ ਜੀਉਣ ਵਾਸਤੇ ਅਤੇ ਆਉਣ ਵਾਲੀਆਂ ਸਰੀਰਕ ਅਲਾਮਤਾਂ, ਬੀਮਾਰੀਆਂ ਤੋਂ ਬਚਾਅ ਲਈ ਗੁਰਦੁਆਰਾ ਸਾਹਿਬ ਪੂਰਨਮਾਸ਼ੀ ਰੈਣ ਸਬਾਈ ਤੇ ਹਾਜ਼ਰੀ ਭਰ ਕੇ ਦਰਗਾਹੀ ਪ੍ਰਸ਼ਾਦ ਪ੍ਰਾਪਤ ਕਰਨ ਦੀ ਕ੍ਰਿਪਾਲਤਾ ਕਰੋ ਜੀ।



### ਰਤਵਾੜਾ ਸਾਹਿਬ ਵਿਖੇ ਮਹਾਂਪੁਰਸ਼ਾਂ ਦੇ ਸਤਿਸੰਗ ਪ੍ਰੋਗਰਾਮ ਸਬੰਧੀ

**ਐਤਵਾਰ - 07, 14, 21, 28, 31** ਜੂਨ
**(ਦਿਨ ਦੇ ਸਮੇਂ** 1.00 **ਵਜੇ ਤੋਂ** 4.00 **ਵਜੇ ਤੱਕ)**
**ਸੰਗਰਾਂਦ** - 14 ਜੂਨ, ਦਿਨ ਐਤਵਾਰ
**(ਦਿਨ ਦੇ ਸਮੇਂ** 1.00 **ਵਜੇ ਤੋਂ** 4.00 **ਵਜੇ ਤੱਕ)**
**ਪੂਰਨਮਾਸ਼ੀ** - 7 ਜੂਨ, ਦਿਨ ਐਤਵਾਰ
**(ਸਮਾਂ - ਸ਼ਾਮ 7.00 ਵਜੇ ਤੋਂ ਰੈਣ ਸਬਾਈ ਕੀਰਤਨ)**

***ਜਰੂਰੀ ਸੂਚਨਾ*** - ਹਰ ਪੂਰਨਮਾਸ਼ੀ ਤੇ ਅੱਧੀ ਭੇਟਾ ਨਾਲ ਆਤਮ ਮਾਰਗ ਮੈਗਜੀਨ ਦੇ ਮੈਂਬਰ ਬਣਾਏ ਜਾਂਦੇ ਹਨ ਅਤੇ ਦਰਗਾਹੀ ਪ੍ਰਸ਼ਾਦ ਆਯੁਰਵੈਦਿਕ ਖੀਰ ਹਰ ਇਕ ਪੂਰਨਮਾਸ਼ੀ ਨੂੰ ਰਾਤ **1.00** ਵਜੇ ਰਤਵਾੜਾ ਸਾਹਿਬ ਵਿਖੇ ਵਰਤਾਈ ਜਾਂਦੀ ਹੈ।

**ਅੰਮ੍ਰਿਤ ਸੰਚਾਰ - ਹਰੇਕ ਪੂਰਨਮਾਸ਼ੀ ਨੂੰ ਗੁਰਦਵਾਰਾ ਈਸ਼ਰ ਪ੍ਰਕਾਸ਼ ਰਤਵਾੜਾ ਸਾਹਿਬ ਵਿਖੇ ਰਾਤ ਨੂੰ** 9.00 **ਵਜੇ ਹੁੰਦਾ ਹੈ।**